# ਸ੍ਰੀ ਗੁਰੂ ਅੰਗਦ ਦੇਵ ਜੀ

(ਸਚਿੱਤਰ ਜੀਵਨੀ)

*ਲੇਖਕ*

**ਰੂਪ ਸਿੰਘ** **ਡਾ. ਰਘਬੀਰ ਸਿੰਘ ਬੈਂਸ**



*ਪ੍ਰਕਾਸ਼ਕ*

**ਬਾਬਾ ਸੇਵਾ ਸਿੰਘ (ਕਾਰ ਸੇਵਾ)**

**ਖਡੂਰ ਸਾਹਿਬ**

# SRI GURU ANGAD DEV JI

*(illustrated)*

*Written by*
***Roop Singh***
***Dr. Raghbir Singh Bains***

***ਪੇਂਟਿੰਗਜ਼***
ਜਰਨੈਲ ਸਿੰਘ ਕੈਨੇਡਾ
ਮੇਹਰ ਸਿੰਘ, ਦਵਿੰਦਰ ਸਿੰਘ, ਬਾਜ਼ ਸਿੰਘ, ਸੋਭਾ ਸਿੰਘ,
ਸੁਖਵਿੰਦਰ ਸਿੰਘ, ਫੂਲਾਂ ਰਾਣੀ, ਗੋਬਿੰਦਰ ਸੋਹਲ

**ਪਹਿਲੀ ਵਾਰ : ਚੇਤ, ਸੰਮਤ ਨਾਨਕਸ਼ਾਹੀ 536**
**(ਮਾਰਚ-ਅਪ੍ਰੈਲ 2004)**

*ਪ੍ਰਕਾਸ਼ਕ*
**ਬਾਬਾ ਸੇਵਾ ਸਿੰਘ ਜੀ (ਕਾਰ ਸੇਵਾ ਵਾਲੇ)**
ਖਡੂਰ ਸਾਹਿਬ

*ਮਿਲਣ ਦਾ ਪਤਾ*

**ਸਿੰਘ ਬ੍ਰਦਰਜ**
223-224, S.C.O. ਸਿਟੀ ਸੈਂਟਰ,
ਅੰਮ੍ਰਿਤਸਰ (ਪੰਜਾਬ) ਇੰਡੀਆ

*ਛਾਪਕ*

**ਪ੍ਰਿੰਟਵੈੱਲ**
146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ
ਫ਼ੋਨ : 0183-2583382, 2587036

*ਕੀਮਤ :* 500/- ਰੁਪਏ
18 ਯੂ. ਐਸ. ਡਾਲਰ
10 ਪੌਂਡ

*ਪਹਿਲਾ ਪੰਨਾ :*
**ਗੁਰੂ ਅੰਗਦ ਦੇਵ ਜੀ ਗੁਰਮੁਖੀ ਲਿਪੀ ਸਿਖਾਉਂਦੇ ਹੋਏ।**

*ਅੰਤਲਾ ਪੰਨਾ :*
**ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਖਡੂਰ ਸਾਹਿਬ।**

# ਸਮਰਪਣ

**ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਦੇ**
**500 ਸਾਲਾ ਪ੍ਰਕਾਸ਼ ਗੁਰਪੁਰਬ ਨੂੰ**

*ਜੋ 5 ਵੈਸਾਖ, ਸੰਮਤ ਨਾਨਕਸ਼ਾਹੀ 536*

*(18 ਅਪ੍ਰੈਲ 2004) ਨੂੰ ਖਾਡੂਰ ਸਾਹਿਬ*

*ਦੀ ਧਰਤ ਸੁਹਾਵੀ 'ਤੇ ਸਮੂੰਹ ਸੰਗਤਾਂ*

*ਵੱਲੋਂ ਮਨਾਇਆ ਜਾ ਰਿਹਾ ਹੈ*

## ਦੋ–ਸ਼ਬਦ

ਦਾਤਾਰ ਪ੍ਰਭੂ–ਪ੍ਰਮਾਤਮਾ ਦੇ ਪਠਾਏ ਹੋਏ ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਨੇ ਜਗਤ ਜਲੰਦੇ ਨੂੰ ਤਾਰਨ ਲਈ **ਨਾਨਕ ਨਿਰਮਲ ਪੰਥ** ਚਲਾਇਆ। ਇਸ ਪੰਥ ਨੂੰ **ਨਾ ਹਮ ਹਿੰਦੂ ਨਾ ਮੁਸਲਮਾਨ** ਦਾ ਨਾਹਰਾ ਮਾਰ ਕੇ ਸੁਲਤਾਨਪੁਰ ਦੀ ਧਰਤ ਸੁਹਾਵੀ ਤੋਂ ਪ੍ਰਗਟ ਕੀਤਾ, ਜਿਸ ਦਾ ਮੂਲ ਮਨੋਰਥ ਲੁਕਾਈ ਨੂੰ ਵਹਿਮਾਂ, ਭਰਮਾਂ, ਪਾਖੰਡਾਂ ਤੋਂ ਸੁਤੰਤਰਤਾ ਪ੍ਰਦਾਨ ਕਰਦਿਆਂ ਹੋਇਆਂ ਕੇਵਲ ਤੇ ਕੇਵਲ ਇਕ ਅਕਾਲ ਪੁਰਖ ਦੀ ਪੂਜਾ, ਉਪਾਸਨਾ ਵੱਲ ਲਾਉਣਾ ਸੀ। ਇਸ ਉਦੇਸ਼ ਦੀ ਪ੍ਰਾਪਤੀ ਵਾਸਤੇ ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਨੇ ਮਾਨਵਤਾ ਨੂੰ ਹੱਥੀ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਉਪਦੇਸ਼ ਦ੍ਰਿੜ ਕਰਵਾਇਆ। ਇਸ ਨਾਲ ਧਰਮ ਦੇ ਨਾਂ 'ਤੇ ਹੋ ਰਹੇ ਕੁਕਰਮ ਬੰਦ ਹੋਏ, ਕਰਤੇ ਦੀ ਕਿਰਤ ਨਾਲੋ ਕਰਤੇ ਨੂੰ ਪਿਆਰ ਕਰਨ ਦੀ ਰੀਤ ਚਲੀ, ਮਨੁੱਖ–ਮਨੁੱਖ ਵਿੱਚ ਆਪਸੀ ਪਿਆਰ ਸਾਂਝਾਂ ਪ੍ਰਪੱਕ ਹੋਈਆਂ ਜੋ ਕਿ ਪਹਿਲਾਂ ਲੀਰੋ–ਲੀਰ ਸਨ। ਕਿਰਤ ਦੇ ਸਤਿਕਾਰ ਲਈ ਇਸ ਨੂੰ ਧਰਮ ਦੀ ਕਿਰਤ ਕਿਹਾ ਗਿਆ। ਮਨੁੱਖਤਾ ਦੀ ਬਰਾਬਰਤਾ ਲਈ ਸੰਗਤ–ਪੰਗਤ ਦੀ ਮਰਯਾਦਾ ਸਥਾਪਤ ਹੋਈ, ਜਿਸ ਨਾਲ ਕਿਰਤ ਤੋਂ ਪ੍ਰਾਪਤੀ ਨੂੰ ਮਿਲ ਬੈਠ ਕੇ ਛਕਣ ਦੀ ਭਾਵਨਾ ਪ੍ਰਫੁੱਲਤ ਹੋਈ। ਪ੍ਰਭੂ ਪ੍ਰਮਾਤਮਾ ਦੀ ਯਾਦ ਵਿੱਚ ਜੁੜਨ ਲਈ ਅੰਮ੍ਰਿਤ ਵੇਲੇ ਤੇ ਸੋ ਦਰੁ ਦੀ ਮਰਯਾਦਾ ਨਿਸਚਤ ਕੀਤੀ ਗਈ।

ਨਾਨਕ ਨਿਰਮਲ ਵਿਚਾਰਧਾਰਾ ਵੀ ਭਗਤੀ ਲਹਿਰ ਵਾਂਗ ਸੀਮਤ ਹੋ ਕੇ ਰਹਿ ਜਾਂਦੀ ਜੇ ਕਰ ਆਪ ਗੁਰੂ ਨਾਨਕ ਦੇਵ ਜੀ ਗੁਰੂ–ਜੋਤਿ ਦੇ ਨਿਰੰਤਰ ਪ੍ਰਕਾਸ਼ ਲਈ ਗੁਰੂ ਅੰਗਦ ਦੇਵ ਜੀ ਦੇ ਰੂਪ ਵਿੱਚ ਭਾਈ ਲਹਿਣਾ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਨਾ ਸੌਂਪਦੇ। ਭਾਈ ਲਹਿਣਾ ਜੀ ਜੋ ਪਹਿਲਾਂ ਦੇਵੀ ਭਗਤ ਸਨ ਗੁਰੂ ਨਾਨਕ ਜੀ ਦੀ ਚਰਨ ਛੋਹ ਪ੍ਰਾਪਤ ਕਰਕੇ ਕਰਤਾ ਪੁਰਖ ਨਾਲ ਪ੍ਰਪੱਕ ਰੂਪ ਵਿੱਚ ਜੁੜ ਗਏ। ਕਰਤਾਰਪੁਰ ਵਿੱਚ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿੱਚ ਸੇਵਾ ਸਿਮਰਨ ਕਰ ਜੀਵਨ ਸਫਲਾ ਕਰਦੇ ਹੋਏ ਗੁਰੂ ਨਾਨਕ–ਜੋਤਿ ਦੇ ਉਤਰਾ–ਅਧਿਕਾਰੀ ਬਣੇ। ਧਰਮ ਦੀ ਦੁਨੀਆ ਵਿੱਚ ਇਹ ਨਵਾਂ ਇਨਕਲਾਬ ਸੀ ਕਿ ਸੇਵਕ–ਸਿੱਖ ਗੁਰੂ ਕਿਰਪਾ ਸਦਕਾ **ਗੁਰੂ–ਬਣ** ਸਿੱਖ ਧਰਮ ਦੀ ਅਗਵਾਈ ਕੀਤੀ। ਇਹ ਪਹਿਲੀ ਉਦਾਹਰਣ ਸੀ ਕਿ ਵਿਅਕਤੀ ਵਿਸ਼ੇਸ਼ ਨਾਲੋ ਜੋਤਿ ਨੂੰ ਪ੍ਰਮੁੱਖਤਾ ਮਿਲੀ। ਐਸੇ ਦੀਨ–ਦਿਆਲ ਸਤਿਗੁਰੂ ਜੀ ਦੇ 500 ਸਾਲਾ ਪ੍ਰਕਾਸ਼ ਗੁਰਪੁਰਬ ਸਮੇ ਸ਼ਰਧਾ ਤੇ ਸਤਿਕਾਰ ਭੇਟ ਕਰਨ ਲਈ ਅਸੀਂ ਇਹ ਨਿਮਾਣਾ ਜਿਹਾ ਯਤਨ ਕੀਤਾ ਹੈ। ਸੁਚਿੱਤਰ ਪੁਸਤਕ ਨੂੰ ਆਮ ਕਰਕੇ ਵਧੇਰੇ ਪ੍ਰਵਾਨ ਤੇ ਪਸੰਦ ਕੀਤਾ ਜਾਂਦਾ ਹੈ। ਇਸ ਕਰਕੇ ਵਿਸ਼ੇਸ਼ ਯਤਨ ਕਰਕੇ ਸੁਚਿੱਤਰ ਪੁਸਤਕ ਤਿਆਰ ਕੀਤੀ ਗਈ ਹੈ। ਆਸ ਹੈ ਕਿ ਪਾਠਕ ਵੀਰ ਪਸੰਦ ਕਰਨਗੇ।

ਰੂਪ ਸਿੰਘ – ਰਘਬੀਰ ਸਿੰਘ ਬੈਂਸ **ਚੇਤ, ਸੰਮਤ ਨਾਨਕਸ਼ਾਹੀ 536**



## ਧੰਨਵਾਦ

ਅਸੀਂ ਸਭ ਤੋਂ ਪਹਿਲਾਂ ਕਰਤਾ ਪੁਰਖ ਵਾਹਿਗੁਰੂ ਦੇ ਸਦ ਸ਼ੁਕਰ-ਗੁਜ਼ਾਰ ਹਾਂ ਜਿਸ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਿਮਾਣੇ ਗੁਰਸਿੱਖਾਂ ਪਾਸੋਂ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਸਬੰਧੀ ਸੁਚਿੱਤਰ ਪੁਸਤਕ ਲਿਖਣ ਲਈ ਬਲ-ਬੁੱਧੀ ਤੇ ਉਤਸ਼ਾਹ ਬਖਸ਼ਿਸ਼ ਕੀਤਾ। ਸ੍ਰੀ ਗੁਰੂ ਅੰਗਦ ਦੇਵ ਜੀ ਸਬੰਧੀ ਪਹਿਲਾਂ ਵੀ ਕੁਝ ਪੁਸਤਕਾਂ ਲਿਖੀਆਂ ਮਿਲਦੀਆਂ ਤੇ ਕੁਝ ਹੁਣ ਨਵੇਂ ਸਿਰਿਉਂ ਲਿਖੀਆਂ ਤੇ ਪ੍ਰਕਾਸ਼ਿਤ ਕੀਤੀਆਂ ਜਾ ਰਹੀਆਂ ਹਨ। ਗੁਰਦੇਵ ਪਿਤਾ ਜੀ ਦੇ 500 ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਉਨ੍ਹਾਂ ਦੇ ਜੀਵਨ-ਬਾਣੀ ਤੇ ਪ੍ਰਾਪਤੀਆਂ ਸਬੰਧੀ ਜੋ ਵੀ ਲਿਖਣ ਤੇ ਪ੍ਰਕਾਸ਼ਨ ਕਾਰਜ ਹੋ ਰਹੇ ਹਨ, ਸਭ ਮੁਬਾਰਕ ਹਨ। ਸਭ ਦੀ ਆਪਣੇ-ਆਪਣੇ ਥਾਂ ਤੇ ਧਾਰਮਿਕ-ਇਤਿਹਾਸਕ ਮਹੱਤਤਾ ਹੈ। ਸਾਡੇ ਵੱਲੋਂ ਲਿਆ ਗਿਆ ਸੁਪਨਾ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਸਬੰਧੀ ਸੁਚਿੱਤਰ ਪੁਸਤਕ ਪ੍ਰਕਾਸ਼ਿਤ ਕੀਤੀ ਜਾਵੇ ਸ਼ਾਇਦ ਅਧੂਰਾ ਰਹਿ ਜਾਂਦਾ ਜੇਕਰ ਬਾਬਾ ਸੇਵਾ ਸਿੰਘ ਜੀ ਕਾਰ ਸੇਵਾ ਵਾਲੇ ਤੇ ਗੁਰੂ ਅੰਗਦ ਪਾਤਿਸ਼ਾਹ ਦੇ ਖਡੂਰ ਸਾਹਿਬ ਸਥਿਤ ਪਾਵਨ ਅਸਥਾਨਾਂ ਦੀ ਸਾਂਭ-ਸੰਭਾਲ ਕਰਨ/ਕਰਾਉਣ ਵਾਲੇ ਇਸ ਕਾਰਜ ਨੂੰ ਪ੍ਰਕਾਸ਼ਿਤ ਕਰਨ ਦੀ ਜ਼ਿੰਮੇਵਾਰੀ ਆਪ ਨਾ ਲੈਂਦੇ। ਗੁਰੂ ਪਾਤਿਸ਼ਾਹ ਦੀ ਕਿਰਪਾ ਨਾਲ ਉਨ੍ਹਾਂ ਦੇ ਇਹ ਕਾਰਜ ਬਹੁਤ ਚੰਗੇ ਢੰਗ ਨਾਲ ਕਰਨ/ਕਰਾਉਣ ਲਈ ਸਾਨੂੰ ਉਤਸ਼ਾਹ ਦਿੱਤਾ। ਇਹ ਕਾਰਜ ਸੰਪੂਰਨ ਹੋਣ ਤੇ ਉਨ੍ਹਾਂ ਦੇ ਸ਼ੁਕਰ-ਗੁਜ਼ਾਰ ਤੇ ਰਿਣੀ ਹਾਂ। ਇਸ ਪੁਸਤਕ ਦੇ ਚਿੱਤਰ ਤਿਆਰ ਕਰਨ ਵਾਲੇ ਸਮੂੰਹ ਚਿੱਤਰਕਾਰਾਂ ਦੇ ਧੰਨਵਾਦੀ ਹਾਂ।

ਆਪਣੇ ਪਰਿਵਾਰਕ ਮੈਂਬਰਾਂ ਦੇ ਰਿਣੀ ਹਾਂ ਜਿਨ੍ਹਾਂ ਨੇ ਇਹ ਕਾਰਜ ਕਰਨ ਵਾਸਤੇ ਸਾਨੂੰ ਪਰਿਵਾਰਕ ਜ਼ਿੰਮੇਵਾਰੀਆਂ ਤੋਂ ਸੁਤੰਤਰ ਕੀਤਾ। ਅਖੀਰ ਵਿਚ ਪ੍ਰਿੰਟਵੈਲ ਅੰਮ੍ਰਿਤਸਰ ਦੇ ਧੰਨਵਾਦੀ ਹਾਂ, ਜਿਨ੍ਹਾਂ ਨੇ ਥੋੜੇ ਸਮੇਂ ਵਿਚ ਪੁਸਤਕ ਨੂੰ ਛਾਪਣ ਦੀ ਜ਼ਿੰਮੇਵਾਰੀ ਨਿਭਾਈ। ਸਮੇਂ ਦੀ ਘਾਟ ਕਾਰਨ ਹੋ ਸਕਦਾ ਹੈ, ਕੁਝ ਗਲਤੀਆਂ ਰਹਿ ਗਈਆਂ ਹੋਣ, ਜਿਨਾਂ ਵਾਸਤੇ ਅਗਾਊਂ ਖਿਮਾ ਦੇ ਜਾਚਕ ਹਾਂ।

**ਅਪ੍ਰੈਲ**, 2004      ਰੂਪ ਸਿੰਘ – ਰਘਬੀਰ ਸਿੰਘ ਬੈਂਸ



# ਕੀ ? ਕਿਥੇ ?





# ਆਦਿ-ਕਥਨ

ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਨੇ ਜਗਤ ਜਲੰਦੇ ਦੇ ਉਧਾਰ ਹਿਤ, ਵਿਸ਼ਵ ਦੇ ਵੱਖ-ਵੱਖ ਭੂ-ਖੰਡਾਂ ਦਾ ਭਰਮਣ ਕਰ, 'ਨਾਨਕ ਨਿਰਮਲ ਪੰਥ' ਚਲਾਇਆ। ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਅਨੁਸਾਰ ਜੀਵਨ-ਲਕਸ਼ ਪ੍ਰਭੂ ਮਿਲਾਪ ਹੈ, ਪ੍ਰਮਾਤਮਾ ਇਕ ਹੈ ਤੇ ਉਸ ਦੀ ਪ੍ਰਾਪਤੀ ਲਈ ਮਾਨਵ ਮਾਤਰ ਨੂੰ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ ਚਾਹੀਦਾ ਹੈ। ਦੇਖਣ ਨੂੰ ਤਾਂ ਇਹ ਬੜਾ ਆਸਾਨ ਜਿਹਾ ਮਾਰਗ ਤੇ ਬੜਾ ਸਾਧਾਰਣ ਜਿਹਾ ਉਪਦੇਸ਼ ਲੱਗਦਾ ਹੈ ਪਰ ਗੁਰੂ ਨਾਨਕ ਦੇਵ ਦੇ ਸਮੇਂ ਦੇ ਮਨੁੱਖੀ-ਸਮਾਜ ਦੇ ਹਾਲਾਤਾਂ 'ਤੇ ਜੇਕਰ ਝਾਤ ਮਾਰੀਏ ਤਾਂ ਸਹਿਜੇ ਹੀ ਪਤਾ ਚਲ ਜਾਵੇਗਾ ਕਿ ਆਸਾਨ ਤੇ ਸਾਧਾਰਣ ਮਹਿਸੂਸ ਹੋਣ ਵਾਲਾ ਇਹ ਜੀਵਨ ਉਪਦੇਸ਼ ਉਸ ਸਮੇਂ ਪ੍ਰਚਾਰਨਾ-ਪ੍ਰਸਾਰਨਾ ਤੇ ਅਮਲ ਵਿੱਚ ਲਿਆਉਣਾ ਬਹੁਤ ਹੀ ਕਠਨ ਸੀ। ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਜਦ ਇਕ ਪ੍ਰਮਾਤਮਾ ਦੀ ਹੋਂਦ-ਹਸਤੀ ਵਿੱਚ ਵਿਸ਼ਵਾਸ ਰੱਖਣ ਦੀ ਗੱਲ ਕਰਦੀ ਹੈ ਤਾਂ ਇਸ ਦਾ ਸਾਫ਼ ਅਰਥ ਇਹ ਹੈ ਕਿ ਪ੍ਰਮਾਤਮਾ ਦੇ ਰਸਤੇ ਵਿਚਲੀਆਂ ਰੁਕਾਵਟਾਂ ਰੂਪੀ ਵਿਚੋਲਿਆਂ, ਪੰਡਤਾਂ, ਮੁੱਲਾਂ, ਮੁਲਾਣਿਆ, ਦੇਵੀ, ਦੇਵਤਿਆਂ, ਜੋਗੀਆਂ, ਸਿਨਆਸੀਆਂ, ਧਾਰਮਿਕ ਹਉਮੈ ਦੇ ਪ੍ਰਤੀਕ ਵਲੀ ਕੰਧਾਰੀਆਂ, ਸਿਆਸੀ, ਧਾਰਮਿਕ, ਸਮਾਜਿਕ ਅਖੌਤੀ ਆਗੂਆਂ ਦੀ ਹੋਂਦ ਤੋਂ ਬਾਗੀ ਹੋ ਕੇਵਲ ਤੇ ਕੇਵਲ ਇਕ ਹੀ ਪ੍ਰਮਾਤਮਾ ਦੀ ਹੋਂਦ-ਹਸਤੀ ਨੂੰ ਮੰਨਣਾ, ਪੂਜਣਾ ਤੇ ਪ੍ਰਚਾਰਨਾ ਹੈ।

ਉਸ ਸਮੇਂ ਬਹੁ-ਦੇਵਵਾਦ, ਸ਼ਖ਼ਸੀ ਪੂਜਾ ਉਪਾਸਨਾ, ਅਗਨੀ, ਪਹਾੜਾਂ, ਨਦੀਆਂ, ਨਾਲਿਆਂ, ਹਵਾ, ਸੂਰਜ, ਚੰਦ ਆਦਿ ਗ੍ਰਿਹਾਂ, ਮੂਰਤੀਆਂ, ਮੜ੍ਹੀਆਂ, ਮਸਾਣਾਂ, ਕਬਰਾਂ ਆਦਿ ਦੀ ਹਰ ਤਰ੍ਹਾਂ ਪੂਜਾ ਉਪਾਸਨਾ ਤੋਂ ਸਖ਼ਤੀ ਨਾਲ ਵਰਜਦੀ ਹੋਈ, 'ਨਾਨਕ ਨਿਰਮਲ ਵਿਚਾਰਧਾਰਾ' ਇਕ ਪ੍ਰਮਾਤਮਾ ਦੀ ਹੋਂਦ ਆਧਾਰਿਤ, ਇਕ ਹੀ ਮਨੁੱਖੀ ਸਮਾਜ ਦੀ ਕਾਮਨਾ ਕਰਦੀ ਹੈ, ਜਦੋਂ ਕਿ ਮਨੁੱਖੀ ਸਮਾਜ ਉਸ ਸਮੇਂ ਵਰਣ, ਵੰਡ, ਧਰਮ-ਕਰਮ ਜਾਤ-ਪਾਤ, ਛੂਤ-ਛਾਤ, ਰੰਗ-ਨਸਲ ਤੇ ਖੇਤਰੀ ਵੰਡੀਆਂ ਕਾਰਨ ਲੀਰੋ-ਲੀਰ ਸੀ। ਧਰਮ, ਜਿਸ ਦਾ ਮੂਲ ਕਾਰਜ ਮਨੁੱਖ ਨੂੰ ਮਨੁੱਖ ਨਾਲ ਜੋੜਨਾ, ਆਦਰਸ਼ਕ ਸਮਾਜ ਦੀ ਸਿਰਜਨਾ ਕਰਦਿਆਂ, ਪ੍ਰਭੂ ਭਾਣੇ ਵਿੱਚ ਵਿਚਰਦਿਆਂ ਜੀਵਨ ਗੁਜ਼ਾਰਨਾ ਸਿਖਾਉਣਾ ਸੀ ਪਰ ਇਹ ਵੀ ਮਨੁੱਖੀ ਵਿਤਕਰੇ ਵਖਰੇਵੇਂ ਤੇ ਵੰਡ ਦਾ ਕਾਰਨ ਬਣ ਚੁੱਕਾ ਸੀ। ਹਾਲਤ ਇਤਨੀ ਪਸਤ ਹੋ ਚੁੱਕੀ ਸੀ ਕਿ ਮਨੁੱਖੀ ਸਮਾਜ ਤਾਂ ਲੀਰੋ-ਲੀਰ ਹੈ ਹੀ ਸੀ, ਮਨੁੱਖੀ ਸਰੀਰ ਨੂੰ ਧਰਮ-ਕਰਮ ਆਧਾਰਤ ਚਾਰ ਵਰਗਾਂ ਵਿੱਚ ਵੰਡਿਆ ਹੋਇਆ ਸੀ। ਵੰਡਿਆ ਹੋਇਆ ਤਾਂ ਸਵਰਗ ਵੀ ਨਰਕ ਤੋਂ ਬਦਸੂਰਤ ਹੁੰਦਾ ਹੈ। ਅਜਿਹੇ ਸਮੇਂ ਜਦੋਂ 'ਕੁਦਰਤਿ ਕੇ ਸਭ ਬੰਦੇ' ਕਹਿਲਾਉਣ ਵਾਲੇ ਇਕ ਦੂਸਰੇ ਦੇ ਮੱਥੇ ਲੱਗਣ, ਗਲੇ ਮਿਲਣ, ਬਗਲਗੀਰ ਹੋਣ ਦੀ ਥਾਂ ਵਰਗ-ਵੰਡ ਕਰਕੇ ਇਕ ਦੂਸਰੇ ਵਰਗ ਦਾ ਪਰਛਾਵਾਂ, ਆਵਾਜ਼ ਸੁਣਨੀ ਵੀ ਅਨੈਤਿਕ ਕਰਮ ਸਮਝੇ ਜਾਂਦੇ ਸਨ। ਹਰ ਮਨੁੱਖ ਪ੍ਰਭੂ-ਨਾਮ ਸਿਮਰਨ ਤੇ ਸੁਣਨ ਦਾ ਅਧਿਕਾਰੀ ਨਹੀਂ ਸੀ। ਹਾਲਾਂ ਕਿ ਅੱਜ ਇਹ ਸਮਝਦੇ ਹਾਂ ਕਿ ਇਹ ਵੰਡੀਆਂ ਮਨੁੱਖ ਦੁਆਰਾ ਹੀ ਸਿਰਜੀਆਂ ਗਈਆਂ ਸਨ ਪਰ ਉਸ ਸਮੇਂ ਮਨੁੱਖੀ ਵੰਡ ਦਾ ਵੀ ਅਖੌਤੀ ਦੈਵੀਕਰਨ ਕੀਤਾ ਹੋਇਆ ਸੀ। ਅਜਿਹੇ ਬਿਖੜੇ ਸਮੇਂ 'ਨੀਚਾ ਅੰਦਰਿ ਨੀਚ ਜਾਤਿ... ਜਿਥੇ ਨੀਚ ਸਮਾਲੀਅਨ ਤਿਥੈ ਨਦਰ ਤੇਰੀ ਬਖਸੀਸ' ਦਾ ਉਪਦੇਸ਼ ਕਰਨਾ ਆਸਾਨ ਨਹੀਂ ਸੀ। ਚਾਰ ਉਦਾਸੀਆਂ ਕਰ, ਗੁਰੂ ਨਾਨਕ ਸਾਹਿਬ ਨੇ ਧਰਤ ਲੋਕਾਈ ਨੂੰ ਸੋਧਣ ਲਈ ਲੰਮਾ ਭਰਮਣ ਕੀਤਾ ਪਰ ਇਹ ਸਭ ਕੁਝ, ਕੁਝ ਸਮੇਂ ਬਾਅਦ ਖ਼ਤਮ ਹੋ ਜਾਣਾ ਸੀ ਜੇਕਰ ਕਿਸੇ ਯੋਗ ਉਤਰਾਧਿਕਾਰੀ ਦੀ ਚੋਣ ਕਰਕੇ 'ਨਾਨਕ ਨਿਰਮਲ ਪੰਥ' ਦੇ ਸਿੱਖੀ ਰੂਪੀ ਬੂਟੇ ਦੀ ਪਾਲਣਾ- ਪੋਸਣਾ ਵਾਸਤੇ ਪ੍ਰਭੂ ਦਰ ਤੋਂ ਵਰੋਸਾਈ ਕਿਸੇ ਰੂਹ ਨੂੰ ਇਹ ਪਾਵਨ ਪਵਿੱਤਰ ਕਾਰਜ ਕਰਨ ਦੀ ਜ਼ਿੰਮੇਵਾਰੀ ਤੇ ਸਾਹਸ ਆਪ ਪ੍ਰਦਾਨ ਨਾ ਕਰਦੇ! ਗੁਰੂ ਨਾਨਕ ਦੇਵ ਜੀ ਇਸ ਅਲਾਹੀ ਮਿਸ਼ਨ ਨੂੰ ਅੱਗੇ ਲੈ ਜਾਣ ਵਾਸਤੇ ਰੱਬੀ ਭੈ-ਅਦਬ ਵਿਚ ਚਲਣ ਵਾਲੀ ਕਿਸੇ ਖਾਸ ਸ਼ਖ਼ਸੀਅਤ ਦੀ ਭਾਲ ਵਿਚ ਸਨ।

ਗੁਰੂ ਨਾਨਕ ਸਾਹਿਬ ਉਸ ਸਮੇਂ ਆਪਣੇ ਵਸਾਏ ਹੋਏ ਕਰਤਾਰਪੁਰ ਵਿੱਚ ਧਰਮ ਦੀ ਕਿਰਤ ਕਰ, ਕਰਤਾਰੀ ਧਰਮਸ਼ਾਲ ਚਲਾ ਰਹੇ ਸਨ। ਕਰਤਾ ਪੁਰਖ ਵਾਹਿਗੁਰੂ ਨੇ ਕਰਤਾਰੀ ਕਿਰਤ ਨੂੰ ਅੱਗੇ ਲਿਜਾਣ ਵਾਸਤੇ, ਕਰਤਾਰਪੁਰ ਟਕਸਾਲ ਵਿੱਚ ਇਕ ਨਵੇਂ ਸਿਖਿਆਰਥੀ ਦਾ ਪ੍ਰਵੇਸ਼ ਕਰਵਾਇਆ, ਜਿਸਦਾ ਸਮਾਜਿਕ-ਸੰਸਾਰੀ ਨਾਮ 'ਲਹਿਣਾ' ਲਿਖਿਆ ਮਿਲਦਾ ਹੈ। ਕਰਤਾਰਪੁਰੀ ਟਕਸਾਲ ਵਿੱਚ ਦਾਖਲ ਹੁੰਦਿਆਂ ਹੀ 'ਲਹਿਣਾ' ਕਰਤਾਰੀ ਗੁਣਾਂ ਦਾ ਧਾਰਨੀ ਹੋ, ਖਾਡੂਰ ਦੀ ਖੇਤਰੀ-ਸੰਸਾਰਿਕ ਦੁਕਾਨ ਤੋਂ ਨਿਜਾਤ ਪ੍ਰਾਪਤ ਕਰ, ਕਰਤਾ ਪੁਰਖ ਦੇ ਸਦਗੁਣਾਂ ਦਾ, ਸੱਚੇ ਪਾਤਸ਼ਾਹ ਦੇ ਰੂਪ ਵਿਚ ਸੱਚ ਦਾ ਵਿਸ਼ਵ-ਵਿਆਪੀ ਵਪਾਰੀ ਬਣਿਆ! ਜਾਂ ਇਵੇਂ ਕਹਿ ਲਈਏ ਕਿ ਜਿਵੇਂ ਗੁਰੂ ਨਾਨਕ ਸਾਹਿਬ 'ਸੁਲਤਾਨਪੁਰ ਦੇ ਮੋਦੀ' ਤੋਂ 'ਸੰਸਾਰ ਦਾ ਮੋਦੀ' ਬਣ ਧਰਤ ਲੋਕਾਈ ਨੂੰ ਸੋਧਣ ਵਾਸਤੇ ਸੱਚ ਦੇ ਵਿਸ਼ਵ-ਵਪਾਰੀ ਬਣ ਨਿਕਲੇ ਸਨ, ਉਸੇ ਤਰ੍ਹਾਂ ਹੀ 'ਲਹਿਣਾ' ਕਰਤਾਰਪੁਰ ਦੀ ਕਰਤਾਰੀ ਗੋਦ ਵਿੱਚ 'ਕਰਤਾਰ-ਕਰਤਾਰ' ਕਰਦਾ 'ਕਰਤੇ' ਨਾਲ ਅਭੇਦ ਹੋ, 'ਸੱਚ ਰੂਪੀ ਸਿੱਖੀ' ਦੇ ਬੂਟੇ ਦੇ ਪ੍ਰਚਾਰ-ਪ੍ਰਸਾਰ ਲਈ ਸਮਾਜਿਕ ਦੁਕਾਨਦਾਰੀ ਤੋਂ ਅਧਿਆਤਮਕ ਵਪਾਰ ਦੇ ਵਿਉਪਾਰੀ ਬਣੇ।

ਸਿੱਖ ਇਤਿਹਾਸ ਦੇ ਵਿਦਿਆਰਥੀ ਵਜੋਂ ਜੇਕਰ ਅਸੀਂ ਗੁਰਬਾਣੀ, ਗੁਰਮਤਿ ਵਿਚਾਰਧਾਰਾ ਤੇ ਸਿੱਖ-ਇਤਿਹਾਸ ਨੂੰ ਸਮਝਣ ਦਾ ਯਤਨ ਕਰੀਏ ਤਾਂ ਇਕ ਗੱਲ ਸਹਿਜੇ ਹੀ ਸਮਝ ਆਉਂਦੀ ਹੈ, ਕਿ ਗੁਰਮਤਿ ਵਿਚਾਰਧਾਰਾ ਦੇ ਹਰ ਥਾਂ ਦੋ ਪ੍ਰਮੁੱਖ ਪਹਿਲੂ ਹਨ। ਇਕ ਸਮਾਜਿਕ ਜਾਂ ਸੰਸਾਰਿਕ ਤੇ ਦੂਸਰਾ ਧਾਰਮਿਕ ਜਾਂ ਅਧਿਆਤਮਕ। ਪਹਿਲਾ ਪੱਖ ਮਨੁੱਖੀ ਸਰੀਰ ਨੂੰ ਤੇ ਦੂਸਰਾ ਪੱਖ ਸਰੀਰ ਵਿਚਲੀ ਪ੍ਰਮਾਤਮਾ ਦੀ ਸਦੀਵੀ ਹੋਂਦ ਆਤਮਾ ਦਾ ਪ੍ਰਗਟਾ ਹੈ। ਗੁਰਬਾਣੀ ਦੀ ਭਾਸ਼ਾ ਵਿੱਚ ਇਸਨੂੰ 'ਜੋਤਿ ਤੇ ਜੁਗਤਿ' ਕਿਹਾ ਗਿਆ ਹੈ। ਇਸ ਪੱਖ ਤੋਂ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਵੀ ਦੋ-ਪੱਖੀ ਹਨ। ਜੀਵਨ ਦਾ ਵੀ ਇਕ ਸਮਾਜਿਕ ਪੱਖ ਹੈ ਤੇ ਦੂਸਰਾ ਅਧਿਆਤਮਕ ਪੱਖ। ਸਮਾਜਿਕ ਪੱਖ ਤੋਂ ਗੁਰੂ ਸਾਹਿਬਾਨ ਦੇ ਮਨੁੱਖੀ ਜਾਮੇ ਵਿੱਚ ਸੰਸਾਰਿਕ ਆਮਦ, ਬਚਪਨ, ਵਿੱਦਿਆ, ਜਵਾਨੀ, ਵਿਆਹ, ਬੱਚੇ, ਜੀਵਨ-ਨਿਰਬਾਹ ਤੇ ਬ੍ਰਹਮਲੀਨ ਹੋਣਾ ਆਦਿ ਸ਼ਾਮਲ ਹਨ। ਅਧਿਆਤਮਕ ਪੱਖ ਤੋਂ ਧਰਮ ਪ੍ਰਵੇਸ਼, ਧਾਰਮਿਕ ਜੀਵਨ, ਸੇਵਾ ਸਿਮਰਨ, ਪ੍ਰੀਖਿਆਵਾਂ, ਬਾਣੀ, ਸਿਖਿਆ ਤੇ ਉਪਦੇਸ਼ ਆਦਿ ਸ਼ਾਮਲ ਹੈ। ਸੰਖੇਪ ਰੂਪ ਵਿੱਚ ਇਕ ਸਰੀਰਕ ਪੱਖ ਹੈ ਤੇ ਦੂਸਰਾ ਅਧਿਆਤਮਕ।



*ਸ੍ਰੀ ਗੁਰੂ ਨਾਨਕ ਦੇਵ ਜੀ*

ਗੁਰੂ ਅੰਗਦ ਸਾਹਿਬ ਜੀ ਦੇ ਸੰਸਾਰਿਕ ਜੀਵਨ ਬਾਰੇ ਸਾਨੂੰ ਬਹੁਤ ਸੰਖੇਪ ਜਾਣਕਾਰੀ ਪ੍ਰਾਪਤ ਹੋਈ ਹੈ। ਵਧੇਰੇ ਕਰਕੇ ਉਨ੍ਹਾਂ ਦਾ ਜੀਵਨ ਅਧਿਆਤਮਕ ਪੱਖ ਨਾਲ ਹੀ ਸਬੰਧਤ ਹੈ, ਜਿਸ ਬਾਰੇ ਅਸੀਂ ਅੱਗੇ ਵਿਚਾਰ ਕਰਾਂਗੇ।



*ਸ੍ਰੀ ਗੁਰੂ ਅੰਗਦ ਦੇਵ ਜੀ*

# ਸ੍ਰੀ ਗੁਰੂ ਅੰਗਦ ਦੇਵ : ਆਗਮਨ

ਭਾਈ ਲਹਿਣਾ ਜੀ ਦਾ ਜਨਮ ੩੧ ਮਾਰਚ, ੧੫੦੪ ਈ: ਨੂੰ ਮੱਤੇ ਦੀ ਸਰਾਂ (ਸਰਾਏ ਨਾਗਾ) ਵਿਖੇ 'ਭਾਈ ਫੇਰੂ ਮੱਲ' ਦੇ ਘਰ ਮਾਤਾ 'ਸਭਰਾਈ' ਦੀ ਕੁੱਖੋਂ ਹੋਇਆ। ਭਾਈ ਫੇਰੂ ਦੇ ਵੱਡੇ-ਵਡੇਰੇ ਮੰਗੋਵਾਲ (ਜ਼ਿਲ੍ਹਾ ਸਿਆਲਕੋਟ) ਦੇ ਰਹਿਣ ਵਾਲੇ ਸਨ ਅਤੇ ਕਾਰੋਬਾਰ ਵਪਾਰ ਕਰਦੇ ਸਨ। ਵਪਾਰ ਦੇ ਸਬੰਧ ਵਿੱਚ ਉਨ੍ਹਾਂ ਨੂੰ ਵੱਖ-ਵੱਖ ਥਾਵਾਂ 'ਤੇ ਜਾਣਾ-ਆਉਣਾ ਪੈਂਦਾ ਸੀ। ਮੱਤੇ ਦੀ ਸਰਾਂ ਨਾਮੀ ਨਗਰ ਵਿੱਚ ਵੀ ਇਨ੍ਹਾਂ ਦੇ ਵਡੇਰਿਆਂ ਦਾ ਵਪਾਰ ਸਬੰਧੀ ਆਉਣ-ਜਾਣ ਸੀ। ਵਪਾਰਕ ਫ਼ੇਰੀਆਂ ਸਮੇਂ ਬਣੇ ਸੰਬੰਧ ਰਿਸ਼ਤੇਦਾਰੀ ਵਿੱਚ ਬਦਲ ਗਏ। ਭਾਈ ਲਹਿਣਾ ਜੀ ਦੇ ਦਾਦਾ ਮੇਹਨੂੰ ਮੱਲ ਦਾ ਵਿਆਹ ਮੱਤੇ ਦੀ ਸਰਾਂ ਵਿਖੇ ਹੋ ਗਿਆ। ਸਮਾਂ ਪਾ ਕੇ ਇਨ੍ਹਾਂ ਦੇ ਘਰ ਰਜਾਨੀ, ਸੁਰੀਆ ਮੱਲ, ਫੇਰੂ ਮੱਲ ਤੇ ਅਰਥੀ ਮੱਲ ਚਾਰ ਪੁੱਤਰ ਜਨਮੇ। ਭਾਈ ਫੇਰੂ ਮੱਲ ਆਪਣੇ ਨਾਨਕੇ ਪਿੰਡ ਮੱਤੇ ਦੀ ਸਰਾਂ (ਸਰਾਏ ਨਾਗਾ) ਹੀ ਰਹਿ ਕੇ ਆਪਣਾ ਪਿਤਾ-ਪੁਰਖੀ ਕਾਰੋਬਾਰ ਵਪਾਰ ਕਰਨ ਲੱਗੇ। ਕਾਰੋਬਾਰ ਸਬੰਧੀ ਹਿਸਾਬ-ਕਿਤਾਬ ਕਰਨ ਤੇ ਬੋਲ-ਚਾਲ ਦੀ ਉਸ ਸਮੇਂ ਦੀ ਭਾਸ਼ਾ ਫ਼ਾਰਸੀ, ਦੇ ਭਾਈ ਫੇਰੂ ਮੱਲ ਚੰਗੇ ਗਿਆਤਾ ਸਨ। ਨੌਜੁਆਨ ਫੇਰੂ ਮੱਲ ਦੀ ਜੀਵਨ-ਜਾਚ ਤੇ ਕਾਰੋਬਾਰ ਨੂੰ ਦੇਖਦਿਆਂ ਹੀ ਮੱਤੇ ਦੀ ਸਰਾਂ ਦੇ ਹੀ ਰਹਿਣ ਵਾਲੇ ਮਾਤਾ 'ਸਭਰਾਈ' ਦੇ ਵਡੇਰਿਆਂ ਨੇ ਇਨ੍ਹਾਂ ਦੀ ਸ਼ਾਦੀ ਮਾਤਾ ਸਭਰਾਈ ਨਾਲ ਕਰ ਦਿੱਤੀ। ਭਾਈ ਫੇਰੂ ਮੱਲ ਦੀਆਂ ਰੁਚੀਆਂ ਧਾਰਮਿਕ ਸਨ। ਹਰ ਸਾਲ ਦੇਵੀ ਦਰਸ਼ਨਾਂ ਨੂੰ ਭਾਈ ਫੇਰੂ ਮੱਲ ਜੀ ਸੰਗ ਦੇ ਸਾਥ ਜੁਆਲਾ ਦੇਵੀ ਜਾਂਦੇ ਤੇ ਆਏ-ਗਏ ਲੋੜਵੰਦ ਧਰਮੀ ਪੁਰਸ਼ਾਂ ਦੀ ਸੇਵਾ-ਸੰਭਾਲ ਵੀ ਕਰਦੇ।








ਵਪਾਰ ਵਿਚ ਘਾਟਾ ਪੈਣ ਕਰਕੇ ਕੁਝ ਸਮਾਂ ਭਾਈ ਫੇਰੂ ਮੱਲ ਨੂੰ ਸੱਤਰਾਂ ਪਿੰਡ ਦੇ ਚੌਧਰੀ ਤਖ਼ਤ ਮੱਲ ਦੀ ਨੌਕਰੀ (ਮੁਨਸ਼ੀਗੀਰੀ/ਖਜ਼ਾਨਚੀ ਦਾ ਕੰਮ) ਕਰਨੀ ਪਈ। ਤਖ਼ਤ ਮੱਲ ਦੀ ਸਪੁੱਤਰੀ ਭਰਾਈ (ਵਿਰਾਈ) ਭਾਈ ਫੇਰੂ ਮੱਲ ਨੂੰ ਉਸਦੀ ਲਿਆਕਤ ਤੇ ਧਾਰਮਿਕ ਰੁਚੀਆਂ ਕਰਕੇ ਬਹੁਤ ਮਾਣ-ਸਤਿਕਾਰ ਦੇਂਦੀ। ਮਾਤਾ ਵਿਰਾਈ ਨੂੰ ਭਾਈ ਫੇਰੂ ਮੱਲ ਭੈਣ ਜੀ ਕਹਿ ਕੇ ਬਲਾਉਂਦੇ। ਮਾਤਾ ਵਿਰਾਈ ਦਾ ਵਿਆਹ ਦਰਿਆ ਸਤਲੁਜ ਤੋਂ ਦੂਸਰੇ ਪਾਸੇ ਮਾਝੇ ਦੇ ਪ੍ਰਸਿੱਧ ਖਹਿਰਿਆਂ ਦੇ ਪਿੰਡ ਖਾਡੂਰ ਵਿਖੇ ਮਹਿਮੇ ਚੌਧਰੀ ਨਾਲ ਹੋਇਆ। ਸੁਭਾਵਿਕ ਹੀ ਫੇਰੂ ਮੱਲ ਦਾ ਸਪੁੱਤਰ ਭਾਈ ਲਹਿਣਾ ਮਾਤਾ ਵਿਰਾਈ ਨੂੰ ਭੂਆ ਕਹਿ ਬੁਲਾਉਂਦਾ।

ਸਮਾਂ ਆਉਣ 'ਤੇ ਮਾਤਾ ਵਿਰਾਈ ਨੇ ਭਾਈ ਲਹਿਣੇ ਦਾ ਰਿਸ਼ਤਾ ਖਾਡੂਰ ਦੇ ਨੇੜੇ ਪਿੰਡ ਸੰਘਰ ਦੇ ਦੇਵੀ ਚੰਦ ਦੀ ਸਪੁੱਤਰੀ ਬੀਬੀ ਖੀਵੀ ਨਾਲ ਕਰਵਾ ਦਿੱਤਾ। ਭਾਈ ਲਹਿਣਾ ਜੀ ਦਾ ਵਿਆਹ ੧੫ ਸਾਲ ਦੀ ਉਮਰ ਵਿੱਚ ਸੰਨ ੧੫੧੯ ਨੂੰ ਹੋਇਆ। ਸਮਾਂ ਪਾ ਕੇ ਭਾਈ ਲਹਿਣਾ ਜੀ ਦੇ ਘਰ ਬਾਬਾ ਦਾਸੂ, ਬਾਬਾ ਦਾਤੂ, ਬੀਬੀ ਅਮਰੋ ਤੇ ਬੀਬੀ ਅਨੋਖੀ ਦੋ ਸਪੁੱਤਰ ਤੇ ਦੋ ਸਪੁੱਤਰੀਆਂ ਨੇ ਜਨਮ ਲਿਆ। ਮੱਤੇ ਦੀ ਸਰਾਂ ਰਹਿਣ ਸਮੇਂ ਭਾਈ ਲਹਿਣਾ ਜੀ ਆਪਣੇ ਪਿਤਾ ਨਾਲ ਦੁਕਾਨਦਾਰੀ-ਵਪਾਰ ਆਦਿ ਦੇ ਕਾਰਜ ਵਿੱਚ ਵੱਧ ਚੜ੍ਹ ਕੇ ਹਿੱਸਾ ਪਾਉਂਦੇ। ਜਿਵੇਂ ਕਿ ਉੱਪਰ ਜ਼ਿਕਰ ਆ ਚੁੱਕਾ ਹੈ, ਕਿ ਭਾਈ ਫੇਰੂ ਜੀ ਪਰੰਪਰਿਕ, ਪਰਿਵਾਰ, ਧਾਰਮਿਕ ਰੀਤਾਂ-ਰਿਵਾਜਾਂ ਅਨੁਸਾਰ ਦੇਵੀ ਦਰਸ਼ਨਾਂ ਲਈ ਹਰ ਸਾਲ ਜਵਾਲਾ ਦੇਵੀ ਜਾਇਆ ਕਰਦੇ ਸਨ। ਸਹਿਜੇ-ਸਹਿਜੇ ਭਾਈ ਫੇਰੂ ਮੱਲ ਜੀ ਦੇਵੀ ਦਰਸ਼ਨਾਂ ਨੂੰ ਜਾਣ ਵਾਲੇ ਸੰਗ ਦੇ ਆਗੂ ਬਣ ਗਏ। ਪਰਿਵਾਰਕ ਪਿਛੋਕੜ ਤੇ ਅਮਲ ਧਾਰਮਿਕ ਹੋਣ ਕਰਕੇ ਭਾਈ ਲਹਿਣਾ ਜੀ ਵੀ ਮਾਨਸਿਕ ਤ੍ਰਿਪਤੀ ਲਈ ਦੇਵੀ ਦਰਸ਼ਨਾਂ ਦੇ ਭਗਤ ਹੋ ਨਿੱਬੜੇ। ਪਿਤਾ ਜੀ ਦੇ ਨਾਲ ਹਰ ਸਾਲ ਸੰਗ ਦੇ ਸਾਥ ਦੇਵੀ ਦਰਸ਼ਨਾਂ ਲਈ ਜਾਂਦੇ।

ਸਾਲਾਨਾ ਧਾਰਮਿਕ ਯਾਤਰਾ ਕਰਨ ਨਾਲ ਭਾਈ ਲਹਿਣਾ ਜੀ ਦਾ ਮੇਲ-ਮਿਲਾਪ ਧਾਰਮਿਕ ਰੁਚੀਆਂ ਵਾਲੇ ਸੰਤਾਂ, ਸਾਧਾਂ, ਯੋਗੀਆਂ, ਸਾਧੂਆਂ ਨਾਲ ਗੂੜ੍ਹਾ ਹੋਣਾ ਸੁਭਾਵਿਕ ਸੀ। ਇਸ ਮੇਲ-ਮਿਲਾਪ ਨਾਲ ਭਾਈ ਲਹਿਣਾ ਜੀ ਜੁਆਨੀ ਵਿਚ ਹੀ ਭਗਤੀ-ਭਾਵਨਾ ਨਾਲ ਰੰਗੇ ਗਏ। ਅਧਿਆਤਮਕ ਤ੍ਰਿਪਤੀ ਵਾਸਤੇ ਧਾਰਮਿਕ ਸਥਾਨਾਂ ਦੀ ਯਾਤਰਾ ਕਰਨੀ ਉਸ ਸਮੇਂ ਤੇ ਅੱਜ ਵੀ ਸਾਰਥਕ ਸਮਝੀ ਜਾਂਦੀ ਹੈ।




ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਖਡੂਰ ਸਾਹਿਬ

ਪਿਤਾ ਦੀ ਮੌਤ ਉਪਰੰਤ 'ਰਾਜਸੀ ਸਮੀਕਰਣਾਂ ਬਦਲਣ ਕਰਕੇ ਦੌਲਤ ਖਾਂ ਲੋਧੀ ਲਾਹੌਰ ਦਾ ਸੂਬੇਦਾਰ ਬਣਿਆ, ਪਰ ਇਲਾਕੇ 'ਚ ਬਦ-ਅਮਨੀ ਫੈਲ ਗਈ। ਪ੍ਰਬੰਧਕੀ ਕਮਜ਼ੋਰੀਆਂ ਕਾਰਨ' ਲੋਟੂ ਲੋਕਾਂ ਨੇ ਲੁੱਟਾਂ-ਖੋਹਾਂ ਸ਼ੁਰੂ ਕਰ ਦਿੱਤੀਆਂ। ਬਹੁਤ ਸਾਰੇ ਪਿੰਡ ਲੁੱਟੇ ਗਏ। ਰਾਜਸੀ ਉੱਥਲ-ਪੁੱਥਲ ਕਾਰਨ ਪੰਜਾਬ 'ਚ ਫੈਲੀ ਬਦ-ਅਮਨੀ ਨੇ ਸਮਾਜਿਕ ਤਾਣਾ-ਬਾਣਾ, ਧਾਰਮਿਕ, ਪਰਿਵਾਰਕ ਸਾਂਝਾਂ ਨੂੰ ਬੁਰੀ ਤਰ੍ਹਾਂ ਉਲਝਾ ਕੇ ਰੱਖ ਦਿੱਤਾ। ਅਜਿਹੇ ਗੈਰ ਯਕੀਨੀ ਵਾਲੇ ਹਾਲਾਤਾਂ ਤੋਂ ਮੱਤੇ ਦੀ ਸਰਾਂ ਵੀ ਨਾ ਬਚ ਸਕੀ। ਨਗਰ ਨੂੰ ਬੁਰੀ ਤਰ੍ਹਾਂ ਲੋਟੂ ਟੋਲਿਆਂ ਨੇ ਲੁੱਟਿਆ ਤੇ ਉਜਾੜਿਆ। ਭਾਈ ਫੇਰੂ ਮੱਲ ਜੀ ਵੀ ਪਰਿਵਾਰ ਸਮੇਤ ਬਚੀ-ਖੁਚੀ ਪਰਿਵਾਰਕ ਪੂੰਜੀ ਲੈ ਪਹਿਲਾਂ ਹਰੀਕੇ ਤੇ ਫਿਰ ਖਡੂਰ ਆ ਗਏ।

ਭਾਈ ਫੇਰੂ ਮੱਲ ਜੀ ਨੇ ਖਡੂਰ ਵਿੱਚ ਵੀ ਆਪਣੀ ਪਰੰਪਰਿਕ-ਪਰਿਵਾਰਕ ਕਿਰਤ ਦੁਕਾਨਦਾਰੀ ਤੇ ਵਪਾਰ ਅਰੰਭ ਦਿੱਤਾ ਅਤੇ ਧਾਰਮਿਕ ਰੁਚੀਆਂ ਵੱਸ ਹਰ ਸਾਲ ਦੇਵੀ ਦਰਸ਼ਨਾਂ ਲਈ ਜਾਂਦੇ। ਦੇਵੀ ਦਾ ਮੰਦਰ ਪਹਾੜਾਂ ਦੀ ਗੋਦ ਵਿੱਚ ਜੰਮੂ ਸਟੇਟ ਵਿੱਚ ਹੋਣ ਕਾਰਨ ਕਾਫ਼ੀ ਕਠਨ ਘਾਲਣਾ ਘਾਲ, ਪੈਦਲ ਯਾਤਰੂ, ਦੋ-ਦਿਨਾ ਪੈਦਲ ਸਫ਼ਰ ਕਰਕੇ ਕਟੜੇ ਪਹੁੰਚਦੇ। ਕਟੜੇ ਤੋਂ ਅੰਮ੍ਰਿਤ ਵੇਲੇ ਜਾਗ ਕੇ ਦੇਵੀ ਦਰਸ਼ਨਾਂ ਲਈ ਮੰਦਰ ਪਹੁੰਚਦੇ। ਪਾਠਕ ਜਨ ਇਸ ਗੱਲ ਤੋਂ ਸਹਿਜੇ ਹੀ ਅਨੁਮਾਨ ਲਗਾ ਸਕਦੇ ਹਨ ਕਿ ਖਡੂਰ ਤੋਂ ਉਸ ਸਮੇਂ ਹਰ ਸਾਲ ਦੇਵੀ ਦਰਸ਼ਨਾਂ ਲਈ ਪੈਦਲ ਚੱਲਣਾ ਕਿਤਨਾ ਕਠਨ ਸੀ। ਆਉਣ-ਜਾਣ ਵਿੱਚ ਬਹੁਤ ਸਾਰਾ ਸਮਾਂ ਵੀ ਲੱਗਦਾ ਤੇ ਰਸਤੇ ਦੀਆਂ ਦੁਸ਼ਵਾਰੀਆਂ ਦਾ ਵੀ ਸਾਹਮਣਾ ਕਰਨਾ ਪੈਂਦਾ। ਘਰ ਤੋਂ ਬਹੁਤ ਦਿਨ ਦੂਰ ਰਹਿਣ ਕਾਰਨ ਵਪਾਰ ਵਿੱਚ ਘਾਟਾ ਪੈਂਣਾ ਸੁਭਾਵਿਕ ਸੀ ਪਰ ਭਾਈ ਫੇਰੂ ਮੱਲ ਤੇ ਉਨ੍ਹਾਂ ਦਾ ਪਰਿਵਾਰ ਪਰਿਵਾਰਕ, ਧਾਰਮਿਕ ਰਸਮਾਂ ਨੂੰ ਪੂਰਾ ਕਰਕੇ, ਆਤਮਿਕ ਤ੍ਰਿਪਤੀ ਵਾਸਤੇ, ਸਭ ਸਤ ਕਰ ਮੰਨਦੇ। ਖਡੂਰ ਤੋਂ ਯਾਤਰੂ ਪਿੰਡੋ-ਪਿੰਡੀ ਬਟਾਲੇ, ਬਟਾਲੇ ਤੋਂ ਚੱਲ ਗੁਰੂ ਨਾਨਕ ਦੇਵ ਜੀ ਦੇ ਵਸਾਏ ਪਾਵਨ-ਪਵਿੱਤਰ ਇਤਿਹਾਸਕ ਨਗਰ ਕਰਤਾਰਪੁਰ ਦੇ ਨਜ਼ਦੀਕ ਤੋਂ ਰਾਵੀ ਦਰਿਆ ਪਾਰ ਕਰਕੇ ਜੰਮੂ ਦੇ ਰਸਤੇ ਪੈਂਦੇ।



ਪਿਤਾ ਪੁਰਖੀ ਧਾਰਮਿਕ ਰੁਚੀਆਂ ਸਦਕਾ ਭਾਈ ਲਹਿਣਾ ਜੀ ਨੇ ਵੀ ਪਿਤਾ ਤੇ ਸੰਗ ਦੇ ਸਾਥ ਦੇਵੀ ਦਰਸ਼ਨਾਂ ਨੂੰ ਹਰ ਸਾਲ ਜਾਣਾ ਸ਼ੁਰੂ ਕਰ ਦਿੱਤਾ। ਥੋੜ੍ਹਾ ਸਮਾਂ ਬਿਮਾਰ ਰਹਿਣ ਉਪਰੰਤ ਭਾਈ ਫੇਰੂ ਮੱਲ ਜੀ ੧੫੨੬ ਈ: ਨੂੰ ਅਕਾਲ ਚਲਾਣਾ ਕਰ ਗਏ। ਪਿਤਾ ਜੀ ਦੀ ਮੌਤ ਉਪਰੰਤ ਪਰਿਵਾਰਕ ਜ਼ਿੰਮੇਵਾਰੀਆਂ ਭਾਈ ਲਹਿਣਾ ਜੀ ਨੂੰ ਪੂਰੀਆਂ ਕਰਨੀਆਂ ਪਈਆਂ। ਦੇਵੀ-ਦਰਸ਼ਨਾਂ ਦੇ ਸੰਗੀ-ਸਾਥੀਆਂ ਨੇ ਭਾਈ ਫੇਰੂ ਮੱਲ ਜੀ ਦੀ ਮੌਤ ਤੋਂ ਬਾਅਦ ਭਾਈ ਲਹਿਣਾ ਜੀ ਨੂੰ ਸੰਗ ਦੀ ਅਗਵਾਈ ਕਰਨ ਲਈ ਰਾਜੀ ਕਰ ਲਿਆ। ਭਾਈ ਲਹਿਣਾ ਜੀ ਲਗਾਤਾਰ ੫ ਸਾਲ ਸੰਗ ਦੀ ਅਗਵਾਈ ਕਰਦੇ ਰਹੇ।

## ਗੁਰੂ- ਮਿਲਾਪ

ਪਰਿਵਾਰਕ ਧਾਰਮਿਕ ਰਸਮਾਂ-ਰਿਵਾਜਾਂ ਰੁਚੀਆਂ ਸਦਕਾ ਭਾਈ ਲਹਿਣਾ ਜੀ ਸੱਚ ਧਰਮ ਦੇ ਜਿਗਿਆਸੂ ਸਨ। ਪ੍ਰਮਾਰਥਕ ਵਿਚਾਰਾਂ ਦੀ ਹਮੇਸ਼ਾਂ ਭੁੱਖ-ਪਿਆਸ ਮਹਿਸੂਸ ਕਰਦੇ। ਹਰ ਸਾਲ ਦੇਵੀ ਦਰਸ਼ਨਾਂ ਕਰਕੇ ਦੇਵ-ਭਗਤੀ ਵਿੱਚ ਰੰਗੇ ਹੋਏ ਸਨ। ਹਰ ਸਮੇਂ ਦੇਵੀ-ਦੇਵਤਿਆਂ ਦੀ ਉਸਤਤ ਵਿੱਚ ਗੀਤ ਗੁਣਗਣਾਉਂਦੇ। ਸਮਾਂ ਮਿਲਣ 'ਤੇ ਧਾਰਮਿਕ ਕਥਾ-ਕਹਾਣੀਆਂ ਸੁਣਦੇ, ਪੜ੍ਹਦੇ ਪਰ ਉਸ ਸਮੇਂ ਧਾਰਮਿਕ ਸਾਹਿਤ ਦੇਵ ਭਾਸ਼ਾ ਕਹੀ ਜਾਂਦੀ ਸੰਸਕ੍ਰਿਤ ਵਿੱਚ ਹੋਣ ਕਰਕੇ ਆਮ ਲੋਕਾਈ ਨੂੰ ਸਹੀ ਸਮਝ ਨਾ ਆਉਂਦਾ। ਫਿਰ ਵੀ ਆਪ ਜੀ ਧਾਰਮਿਕ ਵਿਚਾਰਾਂ ਨੂੰ ਗ੍ਰਹਿਣ ਕਰਨ ਲਈ ਹਮੇਸ਼ਾਂ ਉਤਸੁਕ ਰਹਿੰਦੇ ਸਨ। ਕੁਦਰਤੀ ਇਕ ਦਿਨ ਭਾਈ ਲਹਿਣਾ ਜੀ ਪਿੰਡ ਦੇ ਟੋਭੇ ਤੋਂ ਸਵੇਰ ਵੇਲੇ ਸੌਚ-ਇਸ਼ਨਾਨ ਕਰਨ ਗਏ ਤਾਂ ਇਨ੍ਹਾਂ ਦਾ ਮਿਲਾਪ ਗੁਰੂ ਨਾਨਕ ਦੇਵ ਜੀ ਦੇ ਪ੍ਰੇਮੀ ਸਿੱਖ ਭਾਈ ਜੋਧ ਨਾਲ ਹੋਇਆ। ਭਾਈ ਜੋਧ ਜੀ ਅੰਮ੍ਰਿਤ ਵੇਲੇ ਗੁਰੂ ਨਾਨਕ ਦੇਵ ਜੀ ਬਾਣੀ ਦਾ ਸ਼ਬਦ ਪੜ੍ਹ ਰਹੇ ਸਨ:

ਜਿਤੁ ਸੇਵਿਐ ਸੁਖੁ ਪਾਈਐ,
ਸੋ ਸਾਹਿਬੁ ਸਦਾ ਸਮ੍ਾਲੀਐ ॥
ਜਿਤੁ ਕੀਤਾ ਪਾਈਐ ਆਪਣਾ,
ਸਾ ਘਾਲ ਬੁਰੀ ਕਿਉ ਘਾਲੀਐ ॥
ਮੰਦਾ ਮੂਲਿ ਨ ਕੀਚਈ,
ਦੇ ਲੰਮੀ ਨਦਰਿ ਨਿਹਾਲੀਐ ॥
ਜਿਉ ਸਾਹਿਬ ਨਾਲਿ ਨ ਹਾਰੀਐ,
ਤੇਵੇਹਾ ਪਾਸਾ ਢਾਲੀਐ ॥
ਕਿਛੁ ਲਾਹੇ ਉਪਰਿ ਘਾਲੀਐ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪੭੪)

ਰੱਬੀ ਰਹਿਮਤ ਸਦਕਾ ਭਾਈ ਲਹਿਣਾ ਲਈ ਇਹ ਪਹਿਲਾ ਮੌਕਾ ਸੀ ਕਿ ਜਦੋਂ ਉਨ੍ਹਾਂ ਰੱਬੀ-ਸਿਫ਼ਤ ਸਲਾਹ ਆਪਣੀ ਮਾਂ-ਬੋਲੀ ਵਿੱਚ ਸੁਣੀ। ਸ਼ਬਦ ਦੇ ਅਰਥ-ਭਾਵ ਬੜੇ ਸਰਲ ਸਪੱਸ਼ਟ ਸਨ ਕਿ ਉਸ ਕਰਤਾ ਪੁਰਖ ਵਾਹਿਗੁਰੂ ਦੀ ਹੀ ਸਿਫ਼ਤ-ਸਲਾਹ ਕਰਨੀ ਚਾਹੀਦੀ ਹੈ, ਜਿਸ ਦੀ ਸੇਵਾ ਸਿਮਰਨ ਕੀਤਿਆਂ ਸਦੀਵੀ ਸੁਖਾਂ ਦੀ ਪ੍ਰਾਪਤੀ ਹੋਵੇ। ਐਸੇ ਕੋਝੇ ਤੇ ਗਲਤ ਕਾਰਜ ਮੂਲੋਂ ਹੀ ਨਹੀਂ ਕਰਨੇ ਚਾਹੀਦੇ, ਜਿਸ ਦੀ ਘਾਲ ਕਰਕੇ, ਆਪਣੇ ਕੀਤੇ ਦਾ ਫਲ ਬੁਰਾ ਪਾਉਣਾ ਪਵੇ। ਅਜਿਹੇ ਹੀ ਕਾਰਜ ਕਰਨੇ ਚਾਹੀਦੇ ਹਨ ਜਿਸ ਨਾਲ ਸਾਹਿਬ ਨਾਲ ਬਣ ਆਵੇ। ਉਸ ਪਾਸੇ ਨਹੀਂ ਜਾਣਾ ਚਾਹੀਦਾ, ਜਿਸ ਨਾਲ ਰੱਬੀ ਸ਼ਕਤੀ ਤੋਂ ਦੂਰੀ ਬਣੇ। ਰੱਬੀ ਰਜ਼ਾ ਵਿੱਚ ਚੱਲਣਾ ਤੇ ਰੱਬੀ ਗੁਣਾਂ ਦਾ ਗਾਇਨ ਕਰਨਾ ਹੀ ਸਫਲੀ ਘਾਲ ਹੈ।

ਭਾਈ ਜੋਧ ਜੀ ਤੋਂ ਸੱਚ ਦੀ ਬਾਣੀ ਸੁਣ ਕੇ ਭਾਈ ਲਹਿਣਾ ਜੀ ਨੂੰ ਸੱਚ ਦਾ ਪ੍ਰਕਾਸ਼ ਹੋ ਗਿਆ। ਭਾਈ ਲਹਿਣਾ ਜੀ ਦੇ ਪੁੱਛਣ 'ਤੇ ਭਾਈ ਜੋਧ ਜੀ ਨੇ ਦੱਸਿਆ ਕਿ ਇਹ ਸ਼ਬਦ ਕਰਤਾ-ਪੁਰਖ ਵੱਲੋਂ ਪਠਾਏ ਹੋਏ ਆਦਿ ਗੁਰੂ, ਗੁਰੂ ਨਾਨਕ ਸਾਹਿਬ ਦਾ ਹੈ, ਜੋ ਇਸ ਸਮੇਂ ਰਾਵੀ ਦਰਿਆ ਦੇ ਕਿਨਾਰੇ ਕਰਤਾਰਪੁਰ ਵਿਖੇ ਕਰਤਾ-ਪੁਰਖ ਦੀ ਸਿਫ਼ਤ-ਸਲਾਹ ਵਿੱਚ 'ਸਤਿ-ਧਰਮ' ਦਾ ਪ੍ਰਚਾਰ ਕਰ ਰਹੇ ਹਨ।





ਧਰਮੀ ਪੁਰਸ਼ਾਂ ਨੂੰ ਮਿਲਣ ਦੀ ਤਾਂਘ ਤਾਂ ਪਹਿਲਾਂ ਹੀ ਭਾਈ ਲਹਿਣਾ ਜੀ ਦੇ ਅੰਤਰ-ਆਤਮੇ ਬਣੀ ਰਹਿੰਦੀ ਸੀ। ਭਾਈ ਲਹਿਣਾ ਜੀ ਦੀ ਇਸ ਤੀਬਰ ਤਾਂਘ ਨੂੰ ਕੇਸਰ ਸਿੰਘ ਛਿੱਬਰ ਨੇ ਸੁੰਦਰ ਸ਼ਬਦਾਂ ਵਿੱਚ ਕਲਮਬੰਦ ਕੀਤਾ ਹੈ:

ਜਗਿਆਸਾ ਬੜੀ ਪਰੁ ਸ਼ਾਂਤਿ ਨ ਆਵੈ।<br>
ਸਾਧ ਅਤੀਤ ਸੁਨੈ ਤਿਥੈ ਜਾਵੈ।<br>
ਜੋਗੀ ਬੈਰਾਗੀ ਸੰਨਿਆਸੀ ਹੋਈ।<br>
ਸਾਧੂ ਭਗਤ ਜੋ ਸੁਣੀਐ ਕੋਈ।<br>
ਭੇਟਾ ਲੈ ਕੇ ਜਾਏ ਸਭ ਪਾਸ।<br>
ਮਤ ਕਿਧਰੋਂ ਪੂਰਨ ਹੋਵੇ ਆਸ।<br>
(ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਪੰਨਾ- ੧੯)

ਜਿਥੇ ਵੀ ਕਿਧਰੇ ਜੋਗੀ ਬੈਰਾਗੀ, ਸਾਧੂ ਸੰਤ, ਸੰਨਿਆਸੀ ਦੀ ਦਸ ਪੈਂਦੀ ਭਾਈ ਲਹਿਣਾ ਜੀ ਜਗਿਆਸਾ ਵੱਸ ਹਰੇਕ ਪਾਸ ਸ਼ਰਧਾ-ਸਤਿਕਾਰ ਨਾਲ ਜਾਂਦੇ ਤਾਂ ਕਿ ਆਤਮਿਕ ਤ੍ਰਿਪਤੀ ਹੋ ਸਕੇ, ਪਰ ਉਸ ਵੇਲੇ ਤਕ ਭਾਈ ਲਹਿਣਾ ਜੀ ਸ਼ਾਇਦ ਇਹ ਨਹੀਂ ਸਨ ਜਾਣਦੇ ਕਿ ਲੋਕਾਂ ਤੋਂ ਮੰਗ ਖਾਣੇ, ਵੇਹਲੜੇ ਇਹ ਅਖੌਤੀ ਧਾਰਮਿਕ ਲੋਕ ਕਿਸੇ ਨੂੰ ਪ੍ਰਭੂ-ਪ੍ਰਮਾਤਮਾ ਨਾਲ ਅਭੇਦਤਾ, ਆਤਮਿਕ ਤ੍ਰਿਪਤੀ, ਸਮਾਜਿਕ ਸੰਤੁਸ਼ਟੀ ਪ੍ਰਦਾਨ ਨਹੀਂ ਕਰ ਸਕਦੇ। ਖ਼ੈਰ ਕੁਦਰਤ ਮੌਕੇ ਪ੍ਰਦਾਨ ਕਰਦੀ ਹੈ। ਭਾਈ ਜੋਧ ਜੀ ਪਾਸੋਂ ਗੁਰਬਾਣੀ ਦਾ ਪਾਵਨ ਸ਼ਬਦ

ਸਰਵਣ ਕਰਕੇ ਗੁਰਬਾਣੀ ਦੇ ਰਚਨਹਾਰੇ ਗੁਰੂ ਨਾਨਕ ਸਾਹਿਬ ਦੇ ਦਰਸ਼ਨਾਂ ਦੀ ਚਾਹ ਮਨ ਵਿੱਚ ਪੈਦਾ ਹੋ ਗਈ। ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦੀ ਚਾਹ ਦਾ ਵਿਵਰਣ ਵੱਖ-ਵੱਖ ਇਤਿਹਾਸਕਾਰਾਂ ਤੇ ਲੇਖਕਾਂ ਨੇ ਵੱਖ-ਵੱਖ ਰੰਗਾਂ-ਰੂਪਾਂ ਵਿੱਚ ਕੀਤਾ ਹੈ, ਜਿਵੇਂ ਭਾਈ ਕੇਸਰ ਸਿੰਘ ਛਿੱਬਰ ਲਿਖਦੇ ਹਨ ਕਿ ਇਕ ਸਮੇਂ ਭਾਈ ਲਹਿਣਾ ਜੀ ਦੇਵੀ ਦਰਸ਼ਨਾਂ ਵਾਸਤੇ ਜਵਾਲਾ ਜੀ ਨੂੰ ਗਏ ਤਾਂ ਸੰਗ ਵਿੱਚ ਬਹੁਤ ਸਾਰੇ ਪੀਰ-ਫ਼ਕੀਰ ਤੇ ਸੰਨਿਆਸੀ ਮਿਲ ਬੈਠੇ। ਜਿਥੇ ਗੁਰੂ ਨਾਨਕ ਤਪੇ ਦੇ ਨਾਮ ਦੀ ਚਰਚਾ ਹੋਣੀ ਸ਼ੁਰੂ ਹੋ ਗਈ ਕਿ, ਗੁਰੂ ਨਾਨਕ ਤਪਾ ਜੋ ਖੱਤਰੀ ਬੰਸ ਵਿੱਚੋਂ ਹੈ, ਬਹੁਤ ਹੀ ਬਰਕਤ ਭਾਗਾਂ ਵਾਲਾ ਹੈ। ਇਹ ਵਾਰਤਾਲਾਪ ਸੁਣ ਕੇ ਭਾਈ ਲਹਿਣੇ ਦੇ ਮਨ ਵਿੱਚ ਗੁਰੂ ਨਾਨਕ ਨਿਰੰਕਾਰ ਨੂੰ ਦੇਖਣ ਦੀ ਖਿੱਚ ਪੈਦਾ ਹੋ ਗਈ:

ਏਕ ਸਮੇਂ ਜੁਆਲਾ ਜੀ ਗਏ।
ਪੀਰ ਫ਼ਕੀਰ ਸੰਨਿਆਸੀਆਂ ਕੇ ਬੈਠਤ ਭਏ।
ਤਹਾਂ ਚਰਚਾ ਤਬ ਐਸੇ ਹੋਈ।
ਨਾਨਕ ਤਪਾ ਖਤ੍ਰੀ ਇਕ ਹੋਇਆ ਹੈ ਕੋਈ।
ਪਰ ਬੜੀ ਬਰਕਤ ਵਾਲਾ ਹੈ ਹੋਇਆ।
ਉਥੋਂ ਹਿਰਦੇ ਵਿਚ ਇਹ ਸੁਖਨ ਪਰੋਇਆ।
ਭਈ ਚਾਹ ਜੋ ਦਰਸ਼ਨ ਪਾਈਏ।
ਜਿਥੇ ਉਹ ਹੋਏ ਉਥੇ ਹੀ ਜਾਈਐ।

ਇਸੇ ਤਰ੍ਹਾਂ ਹੀ ਭਾਈ ਜੋਧ ਪਾਸੋਂ ਗੁਰਬਾਣੀ ਦਾ ਸ਼ਬਦ ਸਰਵਣ ਕਰਕੇ ਭਾਈ ਲਹਿਣਾ ਜੀ ਦਾ ਕੋਮਲ ਮਨ ਦਰਸ਼ਨਾਂ ਲਈ ਭਾਵੁਕ ਹੋ ਗਿਆ। ਭਾਈ ਜੋਧ ਜੀ ਤੋਂ ਗੁਰੂ ਨਾਨਕ ਨਿਰੰਕਾਰੀ ਦਾ ਅਤਾ-ਪਤਾ ਪੁੱਛਿਆ ਤੇ ਮਨ ਹੀ ਮਨ ਗੁਰੂ-ਮਿਲਾਪ ਲਈ ਤਿਆਰੀ ਕਰਨ ਲੱਗੇ। ੧੫੩੨ ਈ: ਵਿੱਚ ਅਕਤੂਬਰ- ਨਵੰਬਰ ਦੇ ਮਹੀਨੇ ਭਾਈ ਲਹਿਣਾ ਜੀ ਹਰ ਸਾਲ ਦੀ ਤਰ੍ਹਾਂ ਸੰਗੀ-ਸਾਥੀਆਂ ਸਮੇਤ ਦੇਵੀ ਦਰਸ਼ਨਾਂ ਵਾਸਤੇ ਤੁਰ ਪਏ। ਬਟਾਲੇ ਤੋਂ ਹੁੰਦੇ ਹੋਏ ਜਦ ਉਹ ਰਾਵੀ ਦੇ ਦੂਸਰੇ ਪਾਸੇ ਵੱਸੇ ਕਰਤਾਰਪੁਰ ਪਾਸੋਂ ਲੰਘਣ ਲੱਗੇ ਤਾਂ ਗੁਰੂ-





ਮਿਲਾਪ ਦੀ ਤਾਂਘ ਭਾਰੂ ਹੋ ਗਈ। ਆਪਣੇ ਸੰਗੀ-ਸਾਥੀਆਂ ਨੂੰ ਵਿਸ਼ਰਾਮ ਲਈ ਬਿਠਾ ਆਪ ਘੋੜੀ 'ਤੇ ਸਵਾਰ ਹੋ ਗੁਰੂ ਨਾਨਕ ਦੇਵ ਜੀ ਦਰਸ਼ਨਾਂ ਲਈ ਕਰਤਾਰਪੁਰ ਵੱਲ ਤੁਰ ਪਏ।

ਕਰਤਾਰਪੁਰ ਦੇ ਬਾਹਰਵਾਰ ਹੀ ਭਾਈ ਲਹਿਣਾ ਜੀ ਨੂੰ ਇਕ ਕਰਤਾਰੀ ਸ਼ਖ਼ਸੀਅਤ ਦਾ ਮਿਲਾਪ ਹੋਇਆ। ਭਾਈ ਲਹਿਣਾ ਜੀ ਨੇ ਬਜ਼ੁਰਗਵਰ ਸ਼ਖ਼ਸੀਅਤ ਤੋਂ ਗੁਰੂ ਨਾਨਕ ਦੇਵ ਜੀ ਦੇ ਦਰ-ਘਰ ਦਾ ਰਸਤਾ ਘੋੜੀ 'ਤੇ ਬੈਠਿਆਂ ਹੀ ਪੁੱਛਿਆ। ਬਜ਼ੁਰਗਵਰ ਸ਼ਖ਼ਸੀਅਤ ਨੇ ਸੁਭਾਵਿਕ ਘੋੜੀ ਦੀ ਵਾਗ ਫੜਦਿਆਂ, ਪਿੱਛੇ-ਪਿੱਛੇ ਆਉਣ ਲਈ ਕਿਹਾ। ਕੁਝ ਸਮੇਂ ਬਾਅਦ ਜਦ ਦੋਵੇਂ ਗੁਰੂ ਨਾਨਕ ਸਾਹਿਬ ਦੇ ਘਰ ਪਾਸ ਪਹੁੰਚੇ ਤਾਂ ਬਜ਼ੁਰਗਵਰ ਨੇ ਘੋੜੀ ਨੂੰ ਇਕ ਪਾਸੇ ਕਿੱਲੇ ਨਾਲ ਬੰਨ੍ਹਣ ਲਈ ਕਿਹਾ।

ਗੁਰੂ ਨਾਨਕ ਨਿਰੰਕਾਰੀ ਆਪ ਦੂਸਰੇ ਦਰਵਾਜੇ ਰਾਹੀਂ ਧਰਮਸ਼ਾਲਾ ਵਿੱਚ ਆਪਣੀ ਜਗ੍ਹਾ 'ਤੇ ਜਾ ਬਿਰਾਜੇ। ਭਾਈ ਲਹਿਣਾ ਜੀ ਨੇ ਜਦ ਘੋੜੀ ਬੰਨ੍ਹ, ਮੂੰਹ-ਹੱਥ ਧੋ ਧਰਮਸ਼ਾਲਾ ਵਿੱਚ ਪ੍ਰਵੇਸ਼ ਕੀਤਾ ਤਾਂ ਇਹ ਤੱਕਦਿਆਂ ਹੈਰਾਨ ਹੋ ਗਏ , ਕਿ ਇਹ ਤਾਂ ਉਹੀ ਕਰਤਾਰੀ ਪੁਰਸ਼ ਹੈ, ਜਿਸ ਨੇ ਮੇਰੀ ਘੋੜੀ ਦੀ ਲਗਾਮ ਫੜ ਕੇ ਧਰਮਸ਼ਾਲਾ ਤਕ ਲਿਆਂਦਾ ਹੈ। ਗੁਰੂ ਨਾਨਕ ਸਾਹਿਬ ਵੱਲੋਂ ਵਰਤਾਏ ਇਸ ਕੌਤਕ ਨੇ ਭਾਈ ਲਹਿਣਾ ਦੇ ਮਨ 'ਤੇ ਗਹਿਰਾ ਅਸਰ ਕੀਤਾ। ਭਾਈ ਲਹਿਣਾ ਜੀ ਦਾ ਮਨ ਮੋਹਿਆ ਗਿਆ। ਬੂੰਦ ਨੂੰ ਸਾਗਰ ਨਾਲ ਮਿਲਾਪ ਦਾ ਰਸਤਾ ਤੇ ਮੌਕਾ ਮਿਲ ਗਿਆ।

ਗੁਰੂ-ਬਾਬੇ ਨਾਨਕ ਨੇ ਸਹਿਜ-ਸੁਭਾਅ ਪੁੱਛਿਆ, ਭਾਈ! ਤੇਰਾ ਨਾਮ ਕੀ ਹੈ? ਜੀ ਮੇਰਾ ਨਾਮ 'ਲਹਿਣਾ' ਹੈ। ਗੁਰੂ ਨਾਨਕ ਦੇਵ ਜੀ ਮੁਸਕਰਾ ਪਏ, ਜੇ ਭਾਈ ਤੂੰ 'ਲਹਿਣਾ' ਹੈ, ਅਸਾਂ ਭਾਈ ਤੇਰਾ 'ਦੇਣਾ' ਹੈ। ਭਾਈ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਮੱਥਾ ਟੇਕਿਆ ਤੇ ਆਪਣੇ ਵੱਲੋਂ ਹੋਈ ਸੁਭਾਵਿਕ ਅਵੱਗਿਆ ਲਈ ਮਾਫੀ ਮੰਗੀ, ਕਿ ਮੇਰੇ ਮਾਲਕ! ਮੇਰੇ ਪਾਸੋਂ ਭਾਰੀ ਭੁੱਲ ਹੋ ਗਈ ਕਿ ਮੈਂ ਘੋੜੀ 'ਤੇ ਸਵਾਰ ਸਾਂ ਤੇ ਆਪ ਪੈਦਲ ਚੱਲ ਮੇਰਾ ਮਾਰਗ-ਦਰਸ਼ਨ ਕਰ ਰਹੇ ਸੀ! ਗੁਰੂ ਨਾਨਕ ਦੇਵ ਜੀ ਨੇ ਗੋਹਝ ਭਰਪੂਰ ਸ਼ਬਦਾਂ ਵਿੱਚ ਕਿਹਾ ਕਿ ਇਹ ਕੋਈ ਨਵੀਂ ਗੱਲ ਨਹੀਂ, ਹਮੇਸ਼ਾਂ ਹੀ ਲੈਣ ਵਾਲੇ ਘੋੜਿਆਂ 'ਤੇ ਹੁੰਦੇ ਹਨ ਤੇ ਦੇਣਦਾਰ ਧਰਤੀ 'ਤੇ ਪੈਦਲ ਚਲਦੇ ਹਨ। ਰਾਹਗੀਰ ਹਮੇਸ਼ਾਂ ਹੀ ਅਸਵਾਰ ਹੁੰਦੇ ਹਨ ਤੇ ਰਸਤਾ ਦੱਸਣ ਵਾਲੇ ਪੈਦਲ ਚਲਦੇ ਹਨ, ਤਾਂ ਹੀ ਸਹੀ ਸੋਝੀ ਹੋ ਸਕਦੀ ਹੈ। ਭਾਈ ਲਹਿਣੇ ਨੇ ਗੁਰੂ-ਬਾਬੇ ਦੇ ਗੋਹਝ ਭਰੇ ਸ਼ਬਦ ਸੁਣ ਅੰਤਰ-ਆਤਮੇ ਗਿਆਨਮਈ ਪ੍ਰਕਾਸ਼ ਮਹਿਸੂਸ ਕੀਤਾ। ਭਾਈ ਲਹਿਣਾ ਹੈਰਾਨ ਸੀ ਕਿ ਜੋ ਰੋਸ਼ਨੀ ਮੈਨੂੰ ਸਾਲਾਂ-ਬੱਧੀ ਲਾਟਾਂਵਾਲੀ ਦੇਵੀ ਜਵਾਲਾ ਜੀ ਦੇ ਦਰਸ਼ਨਾਂ ਨਾਲ ਮਹਿਸੂਸ ਨਹੀਂ ਹੋਈ ਉਹ ਪਲਾਂ ਵਿੱਚ ਕਿਵੇਂ ਪ੍ਰਾਪਤ ਹੋ ਗਈ! ਧਾਰਮਿਕ

ਰੁਚੀਆਂ ਕਰਕੇ ਜੀਵਨ ਰੂਪੀ ਭਾਂਡਾ ਪਹਿਲਾਂ ਹੀ ਮਾਂਜਿਆ ਸਵਾਰਿਆ ਸੀ, ਜਿਸ ਵਿੱਚ ਗੁਰੂ ਨਾਨਕ ਸਾਹਿਬ ਜੀ ਦੇ ਰਮਜ਼ ਭਰੇ ਬੋਲਾਂ ਨੇ ਅਗੰਮੀ ਜੋਤਿ ਜਗਾ ਦਿੱਤੀ। ਬਸ ਫਿਰ ਕੀ ਸੀ ਭਾਈ ਲਹਿਣਾ ਜੀ ਦੀ ਉਸ ਸਮੇਂ ਹੀ ਦੇਵੀ-ਦਰਸ਼ਨਾਂ ਦੀ ਚਾਹ ਖ਼ਤਮ ਹੋ ਗਈ ਤੇ ਮਨ ਹੀ ਮਨ ਫ਼ੈਸਲਾ ਕਰ ਲਿਆ ਕਿ ਉਹ ਕਰਤਾਰਪੁਰ ਦੇ ਕਰਤਾ ਦੀ ਖੁਸ਼ੀ ਵਿੱਚ ਇਥੇ 'ਸਤਿ-ਕਰਤਾਰ' ਕਹਿ 'ਕਰਤਾਰ' ਦੀ ਪ੍ਰਾਪਤੀ ਕਰੇਗਾ। ਦੇਵੀ ਦਰਸ਼ਨਾਂ ਨੂੰ ਜਾਣ ਵਾਲੇ ਸੰਗੀ-ਸਾਥੀਆਂ ਨੂੰ ਆਪਣੇ ਮਨ ਦੀ ਗੱਲ ਕਹੀ ਕਿ ਮੈਂ ਤਾਂ ਹੁਣ ਇਥੇ ਹੀ ਰਵ੍ਹਾਂਗਾ, ਤੁਸੀਂ ਜੇਕਰ ਜਾਣਾ ਹੈ ਤਾਂ ਜਾ ਸਕਦੇ ਹੋ? ਸੰਗੀ-ਸਾਥੀ ਦੇਵੀ ਦਰਸ਼ਨਾਂ ਵਾਸਤੇ ਚਲੇ ਗਏ ਤੇ ਭਾਈ ਲਹਿਣਾ ਜੀ ਕਰਤਾਰਪੁਰ ਧਰਮਸ਼ਾਲਾ ਵਿੱਚ ਟਿਕ ਗਏ। ਗੁਰੂ ਨਾਨਕ ਦੇਵ ਜੀ ਦੀ ਸੰਗਤ ਕਰਦਿਆਂ ਕਾਫ਼ੀ ਦਿਨ ਬੀਤ ਗਏ ਤਾਂ ਇਕ ਦਿਨ ਗੁਰੂ ਨਾਨਕ ਜੀ ਦੇ ਆਦੇਸ਼ 'ਤੇ ਆਪ ਆਪਣੇ ਕੰਮ-ਕਾਜ ਦੀ ਸਾਂਭ-ਸੰਭਾਲ ਲਈ ਆਪਣੇ ਪਿੰਡ ਖਡੂਰ ਆ ਗਏ।

ਭਾਈ ਲਹਿਣਾ ਜੀ ਦੇ ਘਰੋਂ ਮਾਤਾ ਖੀਵੀ ਜੀ ਬਹੁਤ ਹੀ ਨੇਕ ਸੁਭਾਅ ਦੀ ਉਦਮੀ, ਮਿਹਨਤੀ ਤੇ ਮਿਲਣਸਾਰ ਇਸਤਰੀ ਸੀ। ਭਾਈ ਲਹਿਣਾ ਜੀ ਮਾਤਾ ਦਰਸ਼ਨ ਵਾਸਤੇ ਹਰ ਸਾਲ ਜਾਇਆ ਕਰਦੇ ਸਨ, ਇਸ ਯਾਤਰਾ 'ਤੇ ਬਹੁਤ ਦਿਨ ਲੱਗ ਜਾਂਦੇ ਸਨ ਤਾਂ ਘਰ-ਬਾਹਰ, ਪਰਿਵਾਰ ਤੇ ਵਪਾਰ ਦੀ ਦੇਖ-ਭਾਲ ਮਾਤਾ ਖੀਵੀ ਜੀ ਹੀ ਕਰਦੇ, ਕਿਉਂਕਿ ਉਸ ਸਮੇਂ ਬਾਬਾ ਦਾਸੂ ਜੀ ਵੀ ਬਹੁਤ ਛੋਟੇ ਸਨ। ਘਰ-ਪਰਿਵਾਰ ਤੇ ਵਪਾਰ ਦੀਆਂ ਜ਼ਿੰਮੇਵਾਰੀਆਂ ਤੋਂ ਮਾਤਾ ਖੀਵੀ ਜੀ ਭਲੀ-ਭਾਂਤ ਜਾਣੂ ਸਨ, ਇਸ ਕਰਕੇ ਜਿਸ ਸਮੇਂ ਭਾਈ ਲਹਿਣਾ ਜੀ ਕਰਤਾਰਪੁਰ ਗੁਰੂ ਨਾਨਕ ਸਾਹਿਬ ਦੀ ਸੰਗਤ ਵਿੱਚ ਜਾਣ ਲੱਗੇ ਤਾਂ ਘਰ-ਪਰਿਵਾਰ ਦੀਆਂ ਜ਼ਿੰਮੇਵਾਰੀਆਂ ਤੋਂ ਉਨ੍ਹਾਂ ਨੂੰ ਮਾਤਾ ਖੀਵੀ ਜੀ ਨੇ ਮੁਕਤ ਕਰਦਿਆਂ ਧਰਮੀ ਪੁਰਸ਼ਾਂ ਦੀ ਸੰਗਤ ਮਾਨਣ ਲਈ ਪ੍ਰੋਸਾਹਿਤ ਕੀਤਾ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਭਾਈ ਲਹਿਣਾ ਜੀ ਦੀ ਘਾਲ-ਘਮਾਈ ਵਿੱਚ ਮਾਤਾ ਖੀਵੀ ਜੀ ਦਾ ਵੀ ਚੋਖਾ ਯੋਗਦਾਨ ਸੀ; ਨਹੀਂ ਤਾਂ ਛੋਟੇ ਬੱਚਿਆਂ ਦੀ ਸੰਭਾਲ ਕਰਨੀ ਹੀ ਇਕੱਲੀ ਇਸਤਰੀ ਵਾਸਤੇ ਮੁਸ਼ਕਲ ਹੁੰਦੀ ਹੈ। ਪਰ ਜਿਸ ਸਮੇਂ ਭਾਈ ਲਹਿਣਾ ਜੀ ਨੇ



ਕਰਤਾਰਪੁਰ ਦੀ ਸੰਗਤ ਦੀਆਂ ਕਥਾ-ਕਹਾਣੀਆਂ ਪਰਿਵਾਰ ਨੂੰ ਸੁਣਾਈਆਂ ਤਾਂ ਉਹ ਬਹੁਤ ਖੁਸ਼ ਹੋਏ। ਉਨ੍ਹਾਂ ਨੇ ਇਹ ਵੀ ਸਪੱਸ਼ਟ ਦੱਸ ਦਿੱਤਾ ਕਿ ਉਹ ਤਾਂ ਹੁਣ ਕਰਤਾਰਪੁਰ ਵਿਖੇ ਹੀ ਗੁਰੂ ਨਾਨਕ ਦੇਵ ਜੀ ਦੇ ਨਾਲ 'ਕਰਤੇ' ਦੀ ਖੇਤੀ ਦੀ 'ਕਿਰਤ' ਕਰਨਗੇ।

ਬਾਬਾ ਲਹਿਣਾ ਜੀ ਦੇ ਵੱਡੇ ਸਪੁੱਤਰ ਬਾਬਾ ਦਾਸੂ ਜੀ ਉਸ ਸਮੇਂ ੧੦ ਸਾਲ ਦੇ ਹੋ ਗਏ ਸਨ ਤੇ ਦੁਕਾਨਦਾਰੀ ਤੇ ਕਾਰੋਬਾਰੀ ਕਾਰਜਾਂ ਵਿੱਚ ਛੋਟਾ-ਮੋਟਾ ਹੱਥ ਵਟਾਉਣ ਲੱਗ ਪਏ ਸਨ। ਬਾਬਾ ਦਾਸੂ ਜੀ ਜਿਉਂ-ਜਿਉਂ ਪਰਿਵਾਰ ਦੀਆਂ ਜ਼ਿੰਮੇਵਾਰੀਆਂ ਸੰਭਾਲਦੇ ਗਏ, ਤਿਉਂ-ਤਿਉਂ ਭਾਈ ਲਹਿਣਾ ਕਰਤਾਰਪੁਰ ਦੀਆਂ ਜ਼ਿੰਮੇਵਾਰੀਆਂ ਸੰਭਾਲਣ ਲਈ ਵਧੇਰੇ ਸਮਾਂ ਦੇਣ ਲੱਗ ਪਏ।

ਭਾਈ ਲਹਿਣਾ ਜੀ ਹਰ ਸਮੇਂ ਕਰਤਾਰਪੁਰ ਧਰਮਸ਼ਾਲਾ ਵਿੱਚ ਸਿੱਖ ਸੰਗਤਾਂ ਦੀ ਸੇਵਾ ਵਿੱਚ ਤਤਪਰ ਰਹਿੰਦੇ। ਸਿੱਖ ਸੰਗਤਾਂ ਨੂੰ ਸਿੱਖੀ ਦੀ ਸਿੱਖਿਆ ਦਾ ਅਮਲੀ ਪਾਠ ਪੜ੍ਹਾਇਆ ਜਾਂਦਾ। ਗੁਰੂ ਨਾਨਕ ਦੇਵ ਜੀ ਖੁਦ ਕਿਰਤ ਕਰਦੇ, ਨਾਮ ਸਿਮਰਨ ਕਰਾਉਂਦੇ ਤੇ ਸੰਗਤ-ਪੰਗਤ ਵਿੱਚ ਵੰਡ ਛਕਣ ਦਾ ਪਾਠ ਦ੍ਰਿੜ੍ਹ ਕਰਵਾਉਂਦੇ।

ਗੁਰੂ-ਮਿਲਾਪ ਦੇ ਇਸ ਦ੍ਰਿਸ਼ ਨੂੰ ਗੁਰਬਾਣੀ ਦੇ ਰਚਣਹਾਰੇ ਦੈਵੀ ਕਵੀ ਕਲਸਹਾਰ ਨੇ ਭਾਵਪੂਰਤ ਸ਼ਬਦਾਵਲੀ ਵਿੱਚ ਅੰਕਿਤ ਕੀਤਾ ਹੈ:
ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥
ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ ॥
ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ
ਛਜਿ ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥
ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ
ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥

(ਪੰਨਾ- ੧੩੯੧)

ਭਾਵ ਆਦਿ-ਗੁਰੂ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਦੇ ਸਿਰ 'ਤੇ ਰਹਿਮਤਾਂ ਰੂਪੀ ਹੱਥ ਧਰ ਦਿੱਤਾ। ਕਰਤਾਰੀ ਹੱਥਾਂ ਦੀ ਛੁਹ ਪ੍ਰਾਪਤ ਕਰ ਭਾਈ ਲਹਿਣੇ ਨੇ ਇਉਂ ਮਹਿਸੂਸ ਕੀਤਾ ਜਿਵੇਂ ਨਾਮ-ਅੰਮ੍ਰਿਤ ਦੀ ਵਰਖਾ ਮਨ-ਮੰਦਰਿ ਵਿੱਚ ਹੋ ਰਹੀ ਹੋਵੇ। ਭਾਈ ਲਹਿਣਾ ਜੀ ਦਾ ਮਨ-ਤਨ ਤ੍ਰਿਪਤ ਹੋ ਗਿਆ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜੋ ਪੰਜ ਦੁਸ਼ਮਣ ਵੱਸ ਕਰਨੇ ਮੁਸ਼ਕਲ ਸਨ, ਸਭ ਇਕ ਥਾਂ ਸਹਿਜ ਘਰ ਵਿੱਚ ਟਿਕ ਗਏ। ਭਾਈ ਲਹਿਣਾ ਜੀ ਦਾ ਮਨ-ਤਨ ਸ਼ਾਂਤ ਹੋ ਗਿਆ। ਭਾਈ ਲਹਿਣਾ ਜੀ ਦੇ ਹੱਥ ਕਿਰਤ ਵੱਲ ਤੇ ਮਨ ਕਰਤੇ ਦੀ ਸਿਫ਼ਤ-ਸਲਾਹ, ਕੀਰਤ ਵਿੱਚ ਮਗਨ ਹੋ ਗਿਆ।

ਸਹਿਜੇ-ਸਹਿਜੇ ਭਾਈ ਲਹਿਣਾ ਜੀ ਦੀ ਅਜਿਹੀ ਅਵਸਥਾ ਬਣ ਗਈ ਕਿ ਆਪ ਨੂੰ ਖਾਣ-ਪੀਣ-ਪਹਿਨਣ ਵੀ ਵਿਸਰ ਗਿਆ, ਪਰ ਇਹ ਖਾਣ-ਪੀਣ-ਪਹਿਨਣ ਦਾ ਵਿਸਰਨਾ ਜੋਗੀਆਂ, ਸੰਨਿਆਸੀਆਂ ਵਾਂਗ ਨਹੀਂ ਸੀ ਸਗੋਂ ਇਹ ਤਾਂ 'ਪਰਿਵਾਰ ਵਿੱਚ ਉਦਾਸੀ' ਦਾ ਜੋ ਮਾਰਗ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਖੇ ਰਹਿ ਕੇ ਦਰਸਾ ਰਹੇ ਸਨ, ਉਸ ਦਾ ਹੀ ਇਕ ਝਲਕਾਰਾ ਸੀ।

ਪ੍ਰਿੰਸੀਪਲ ਸਤਿਬੀਰ ਸਿੰਘ, ਮੁਨਸ਼ੀ ਸੁਜਾਨ ਰਾਇ ਭੰਡਾਰੀ ਦੇ ਹਵਾਲੇ ਨਾਲ ਲਿਖਦੇ ਹਨ ਕਿ ਬਾਬਾ ਨਾਨਕ ਸਤਿ-ਮਾਰਗ ਦੇ ਪਾਂਧੀਆਂ ਦੇ ਮੋਹਰੀ, ਪਾਕਦਿਲੀ ਦੀ ਜਗਦੀ ਜੋਤਿ, ਰੱਬੀ-ਨੂਰ ਦੇ ਚਮਤਕਾਰਾਂ ਦੇ ਚਾਨਣ ਮੁਨਾਰੇ ਅਤੇ ਅਪਾਰ ਗੁੱਝੇ ਭੇਦਾਂ ਦੇ ਪ੍ਰਤੱਖ ਪ੍ਰਮਾਣ ਹਨ। ਜੱਗ ਨੂੰ ਜੀਵਨ ਜਾਚ ਸਿਖਲਾ ਆਪ ਪਰਗਣਾ (ਇਲਾਕਾ) ਬਟਾਲਾ ਦੇ ਪਿੰਡਾਂ ਵਿੱਚੋਂ ਇਕ ਥਾਂ ਰਾਵੀ ਦਰਿਆ ਕਿਨਾਰੇ ਟਿਕ ਗਏ। ਬ੍ਰਹਮ ਗਿਆਨ ਦੇ ਅਸਰ ਭਰੇ ਬਚਨਾਂ ਸਦਕਾ, ਆਪ ਜੀ ਦੀਆਂ ਧੁੰਮਾਂ ਪੈ ਗਈਆਂ ਅਤੇ ਦੇਸ਼-ਦੇਸ਼ਾਂਤਰਾਂ ਤੋਂ ਲੋਕੀ ਆ ਕੇ ਉਨ੍ਹਾਂ ਦੇ ਸਿੱਖ ਬਣਨ ਲੱਗੇ। ਜਿਸ ਪਿੰਡ ਦਾ ਜ਼ਿਕਰ ਸੁਜਾਨ ਰਾਇ ਭੰਡਾਰੀ ਨੇ ਕੀਤਾ ਹੈ, ਉਹ ਗੁਰੂ ਨਾਨਕ ਸਾਹਿਬ ਵਲੋਂ ਵਸਾਇਆ ਇਤਿਹਾਸਕ-ਧਾਰਮਿਕ ਨਗਰ ਕਰਤਾਰਪੁਰ ਹੀ ਹੋ ਸਕਦਾ ਹੈ।

ਕਰਤਾਰਪੁਰ ਨੂੰ ਵਸਾ ਕੇ ਗੁਰੂ ਨਾਨਕ ਦੇਵ ਜੀ ਨੇ ਉਦਾਸੀ ਬਾਣਾ ਉਤਾਰ- ਸੰਸਾਰੀ ਕੱਪੜੇ ਪਹਿਨ ਲਏ। ਜੋ ਵੀ ਆਪ ਜੀ ਦੇ ਸੰਪਰਕ ਵਿੱਚ ਆਉਂਦਾ, 'ਧੰਨ ਨਾਨਕ ਨਿਰੰਕਾਰੀ' ਉਚਾਰਦਾ। ਕਰਤਾਰਪੁਰ ਦੀ ਰੋਜ਼ਾਨਾ ਮਰਯਾਦਾ ਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ:

ਬਾਣੀ ਮੁਖਹੁ ਉਚਾਰੀਐ,
ਹੁਇ ਰੁਸਨਾਈ ਮਿਟੈ ਅੰਧਾਰਾ।
ਗਿਆਨੁ ਗੋਸਟਿ ਚਰਚਾ ਸਦਾ,
ਅਨਹਦਿ ਸਬਦਿ ਉਠੇ ਧੁਨਕਾਰਾ।
ਸੋ ਦਰੁ ਆਰਤੀ ਗਾਵੀਐ,
ਅੰਮ੍ਰਿਤ ਵੇਲੇ ਜਾਪ ਉਚਾਰਾ।
ਗੁਰਮੁਖਿ ਭਾਰਿ ਅਥਰਬਣਿ ਤਾਰਾ।

(੧/੩੮)

ਅਰਥ ਭਾਵ ਬੜੇ ਸਰਲ ਸਪੱਸ਼ਟ ਹਨ ਕਿ ਕਰਤਾਰਪੁਰ, ਰੋਜ਼ਾਨਾ ਗੁਰੂ-ਦਰਬਾਰ ਵਿੱਚ ਬਾਣੀ ਦੇ ਉਚਾਰਨ, ਗਾਇਨ ਨਾਲ ਗਿਆਨ ਦੀ ਰੋਸ਼ਨੀ ਹੁੰਦੀ ਤੇ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ। ਹਰ ਸਮੇਂ ਰੱਬੀ ਗਿਆਨ ਦੀ ਵਿਚਾਰ-ਚਰਚਾ ਹੁੰਦੀ। ਸ਼ਾਮ ਸਮੇਂ ਰਹਿਰਾਸ ਤੇ ਅੰਮ੍ਰਿਤ ਵੇਲੇ ਜਪੁਜੀ ਸਾਹਿਬ ਦਾ ਉਚਾਰਨ ਹੁੰਦਾ।

ਭਾਈ ਲਹਿਣਾ ਜੀ ਰੱਬੀ ਰੰਗਤ ਵਿੱਚ ਰੰਗੀ ਸੰਗਤ ਵਿੱਚ ਟਿਕ ਕੇ ਸੰਗਤ ਦੀ ਸੇਵਾ ਵਿੱਚ ਜੁਟ ਗਏ। ਪਾਣੀ ਢੋਣ, ਪੱਖਾ ਫੇਰਨ, ਲੰਗਰ ਤੇ ਖੇਤੀ ਆਦਿ ਕਾਰਜਾਂ ਵਿੱਚ ਸੇਵਾ ਲਈ ਹਮੇਸ਼ਾਂ ਤੱਤਪਰ ਰਹਿੰਦੇ। ਕਰਤਾਰਪੁਰ ਵਿੱਚ ਹਰ ਸਮੇਂ 'ਸਤਿ-ਕਰਤਾਰ' ਦੀ ਧੁਨੀ ਉਠਦੀ ਰਹੀ। ਕਰਤਾਰੀ ਸੰਗਤ ਵਿੱਚ ਕੋਈ ਉਚ-ਨੀਚ, ਵਹਿਮ-ਭਰਮ, ਜਾਤ-ਪਾਤ, ਧਰਮ, ਜਾਤ, ਨਸਲ ਕਰਕੇ ਵਿਤਕਰਾ ਵਖਰੇਵਾਂ ਨਹੀਂ ਸੀ। ਬਹੁਤ ਸਾਰੇ ਸ਼ਰਧਾਲੂ ਸਿੱਖ ਆਉਂਦੇ, ਗੁਰੂ ਨਾਨਕ ਦੇਵ ਜੀ ਨੂੰ ਕਰਤਾਰਪੁਰ ਹੱਲ ਚਲਾਉਂਦੇ, ਖੇਤੀ ਕਰਦੇ/ਕਰਾਉਂਦੇ ਦੇਖ ਹੈਰਾਨ ਹੁੰਦੇ ਕਿ ਇਹ ਕੀ ਖੇਡ! ਪਹਿਲਾਂ ਉਦਾਸੀ ਬਾਣਾ ਤੇ ਲੰਮੇਰੀ ਉਦਾਸੀਆਂ ਤੇ ਹੁਣ ਗ੍ਰਿਹਸਤੀ ਤੇ ਕਾਰੋਬਾਰੀ! ਬਹੁਤ ਸਾਰੇ ਇਸ ਕਰਕੇ ਨੱਕ-ਬੁੱਲ ਵੱਟਦੇ ਕਿ ਇਥੇ ਤਾਂ ਬ੍ਰਾਹਮਣੀ ਧਰਮ-ਮਰਯਾਦਾ ਦਾ ਪਾਲਣ ਹੀ ਨਹੀਂ ਹੋ ਰਿਹਾ, ਸਭ ਇਕ ਥਾਂ ਬੈਠ ਕੇ ਭਜਨ-ਬੰਦਗੀ ਤੇ ਭੋਜਨ ਕਰਦੇ ਹਨ। ਨਾ ਕੋਈ ਵਰਣ, ਨਾ ਜਾਤ, ਨਾ ਮਜ਼ਹਬ, ਬ੍ਰਾਹਮਣ, ਖੱਤਰੀ, ਸੂਦ, ਵੈਸ਼ ਕੋਈ ਅੰਤਰ ਨਹੀਂ?

ਪਰ ਕੁਝ ਰੱਬ ਦੇ ਪਿਆਰੇ ਰੱਬੀ ਖਲਕਤ ਨੂੰ ਇਕ ਸਮਝਣ ਵਾਲੇ ਇਸ ਅਨੋਖੀ ਧਰਮਸ਼ਾਲ ਨੂੰ ਤੱਕ ਗੱਦ-ਗੱਦ ਹੁੰਦੇ ਤੇ ਸੋਚਦੇ ਜੇਕਰ ਰੱਬੀ ਰਾਮ ਰਾਜ ਹੈ ਤਾਂ ਕਰਤਾਰਪੁਰ ਹੀ! ਗੁਰੂ ਨਾਨਕ ਸਾਹਿਬ ਜਿਸ ਤਰ੍ਹਾਂ ਦੇ ਆਦਰਸ਼ਕ ਮਨੁੱਖ ਦੀ ਘਾੜਤ ਘੜਨੀ ਲੋਚਦੇ ਸਨ ਉਸ ਲਈ ਅਜਿਹੀ ਟਕਸਾਲ ਹੀ ਕਾਰਗਰ ਹੋ ਸਕਦੀ ਸੀ। ਗੁਰਸਿੱਖ ਨੂੰ, ਗੁਰੂ ਜੀ ਹਰ ਪੱਖ ਤੋਂ ਸੰਪੂਰਨ ਬਣਾਉਣਾ ਚਾਹੁੰਦੇ ਸਨ ਤਾਂ ਜੋ ਉਸ ਨੂੰ ਕਿਰਤ ਕਰਦਿਆਂ ਆਪਣੇ ਕੰਮ 'ਤੇ ਮਾਣ ਹੋਵੇ ਤੇ ਭਜਨ-ਬੰਦਗੀ ਕਰਨ ਸਮੇਂ ਆਤਮਿਕ ਸੰਤੁਸ਼ਟੀ ਤੇ ਸਵੈਮਾਣ ਪੈਦਾ ਹੋਵੇ। ਸਮੁੱਚੀ ਸੰਗਤ ਕਿਰਤ ਕਰਦੀ, ਨਾਮ ਜਪਦੀ ਤੇ ਸੰਗਤ-ਪੰਗਤ ਵਿੱਚ ਵੰਡ ਛਕਦੀ। ਹਥੀਂ ਕਿਰਤ ਕਰਕੇ ਹਉਮੈ-ਹੰਕਾਰ ਦੀ ਮੈਲ ਦੂਰ ਤੇ ਗਿਆਨ-ਗੋਸ਼ਟਿ ਨਾਲ ਅਗਿਆਨ ਰੂਪੀ ਹਨੇਰੇ ਦਾ ਵਿਨਾਸ਼ ਹੁੰਦਾ। ਇਸ ਤਰ੍ਹਾਂ ਕਰਤਾਰਪੁਰ, ਗੁਰੂ ਨਾਨਕ ਸਾਹਿਬ ਨੇ ਅਜਿਹੇ ਰਾਜ, ਸਹਿਜ ਸਮਾਜ ਦੀ ਸਿਰਜਨਾ ਕੀਤੀ ਜਿਸ ਦੀ ਕਲਪਨਾ ਕਰਨੀ ਵੀ ਭਾਰਤੀ ਸਮਾਜ ਵਿੱਚ ਅਸੰਭਵ ਸੀ। ਇਹੀ ਕਾਰਨ ਹੈ ਕਿ ਗੁਰਬਾਣੀ ਦੇ ਦੈਵੀ ਕਵੀ ਬਲਵੰਡ ਨੇ ਸਪੱਸ਼ਟ ਕਰ ਦਿੱਤਾ ਕਿ ਗੁਰੂ ਨਾਨਕ ਸਾਹਿਬ ਨੇ ਜਿਸ ਰਾਮਰਾਜ-ਸਹਿਜ ਯੋਗ ਨੂੰ ਚਲਾਇਆ, ਉਸ ਦੀ ਆਧਾਰਸ਼ਿਲਾ ਬਹੁਤ ਮਜ਼ਬੂਤ ਹੈ- ਇਸ ਦੀਆਂ ਕੰਧਾਂ ਸੱਚ-ਧਰਮ 'ਤੇ ਆਧਾਰਤ ਹਨ, ਜਿਥੇ ਕਿਸੇ ਕਿਸਮ ਦੇ ਵਹਿਮ-ਭਰਮ-ਪਖੰਡ ਪਰਵੇਸ਼ ਨਹੀਂ ਕਰ ਸਕਦੇ, ਸਗੋਂ ਹਰ ਪਾਸੇ ਸੱਚ ਦਾ ਬੋਲਬਾਲਾ ਹੈ:

ਨਾਨਕਿ ਰਾਜੁ ਚਲਾਇਆ,
ਸਚੁ ਕੋਟੁ ਸਤਾਣੀ ਨੀਵ ਦੈ ॥
(ਪੰਨਾ ੯੬੬)

ਗੁਰੂ ਨਾਨਕ ਦੇਵ ਜੀ ਦੀ ਕਰਤਾਰੀ ਸੰਗਤ ਵਿੱਚ ਹਰ ਸਮੇਂ ਧਰਮ ਦੀ ਕਿਰਤ ਕਰਨ, ਰੱਬੀ ਬਾਣੀ ਸੁਣਨ, ਪੜ੍ਹਨ, ਅੰਮ੍ਰਿਤ ਵੇਲੇ ਜਾਗ ਪ੍ਰਭੂ ਦੀ ਯਾਦ ਵਿੱਚ ਜੁੜਨ, ਵਹਿਮ-ਭਰਮ, ਪਖੰਡਾਂ, ਤੰਤ੍ਰ-ਮੰਤ੍ਰ, ਮੜ੍ਹੀਆਂ-ਮਸਾਣਾਂ, ਦੇਵੀ-ਦੇਵਤਿਆਂ ਦਾ ਤਿਆਗ ਕਰ, ਕਰਤਾਰੀ ਸ਼ਕਤੀਆਂ ਦਾ ਨਹੀਂ, ਕਰਤਾਰ ਦੀ ਪ੍ਰਾਪਤੀ ਵਾਸਤੇ ਸੇਵਾ-ਸਿਮਰਨ ਕਰਦਿਆਂ ਜੀਵਨ ਸਫ਼ਲਾ ਕਰਨ ਦਾ ਉਪਦੇਸ਼ ਅਮਲੀ ਰੂਪ ਵਿੱਚ ਪੜ੍ਹਾਇਆ ਜਾਂਦਾ।

ਭਾਈ ਲਹਿਣਾ ਜੀ ਪਹਿਲਾਂ ਹੀ ਧਰਮ-ਕਰਮ ਧਾਰਮਿਕ ਕਰਦੇ ਸਨ, ਪਰ ਉਸ ਧਰਮ-ਕਰਮ ਵਿੱਚ ਦਾਤ ਨੂੰ ਪਿਆਰ ਕੀਤਾ ਜਾਂਦਾ ਤੇ ਦਾਤਾਰ ਨੂੰ ਨਹੀਂ ਸੀ ਸਿਮਰਿਆ ਜਾਂਦਾ। ਧਾਰਮਿਕ ਵਾਤਾਵਰਣ ਵਿੱਚ ਜਨਮੇ-ਪਲੇ ਲਹਿਣਾ ਜੀ ਨੂੰ ਸੱਚ-ਧਰਮ ਦੀ ਸੋਝੀ ਪ੍ਰਾਪਤ ਕਰਨ ਲਈ ਕਰਤਾਰਪੁਰੀ ਟਕਸਾਲ ਦੇ ਸਿਖਿਆਰਥੀ ਹੋਣ ਦਾ ਮਾਣ ਪ੍ਰਾਪਤ ਹੋਇਆ। ਬਸ ਫਿਰ ਕੀ ਸੀ, ਭਾਈ ਲਹਿਣਾ ਜੀ ਨੇ ਭੈ ਵਿੱਚ ਚਲਦਿਆਂ, ਪ੍ਰੇਮ-ਭਗਤੀ ਦਾ ਮਾਰਗ ਅਪਨਾ ਲਿਆ। ਉਰਦੂ-ਕਵੀ ਦੇ ਬੋਲ ਹਨ:

ਮਿਟਾ ਦੇ ਅਪਨੀ ਹਸਤੀ ਕੋ,
ਅਗਰ ਮਰਤਬਾ ਚਾਹੇ,
ਦਾਨਾ ਖ਼ਾਕ ਮੇਂ ਮਿਲਕਰ ਹੀ,
ਗੁਲੇ-ਗੁਲਜ਼ਾਰ ਹੋਤਾ ਹੈ।

ਜਿਵੇਂ ਬੀਜ ਨੂੰ ਰੁੱਖ ਦੇ ਰੂਪ ਵਿੱਚ ਵਿਕਸਤ ਹੋਣ ਲਈ ਪਹਿਲਾਂ ਆਪਣਾ ਆਪ ਮਿੱਟੀ ਵਿੱਚ ਕੁਰਬਾਨ ਕਰਨਾ ਪੈਂਦਾ ਹੈ, ਤਾਂ ਜਾ ਕੇ ਛਾਂ ਤੇ ਫਲਦਾਰ ਦਰਖ਼ਤ ਦੇ ਰੂਪ ਵਿੱਚ ਲਾਹੇਵੰਦ ਸਾਬਤ ਹੁੰਦਾ ਹੈ, ਤਿਵੇਂ ਹੀ ਭਾਈ ਲਹਿਣਾ ਨੇ ਆਪਣੇ ਆਪੇ ਨੂੰ ਗਵਾ ਕੇ (ਆਪਣੀ ਹੋਂਦ ਨੂੰ ਮਿਟਾ ਕੇ) ਗੁਰੂ ਵਿੱਚ ਅਭੇਦ ਹੋਣ ਦਾ ਰਸਤਾ ਅਖ਼ਤਿਆਰ ਕਰ ਲਿਆ। ਰਸਤਾ ਬਹੁਤ ਬਿਖਮ ਸੀ, ਪਰ ਭੈ-ਭਾਵਨੀ ਵਿੱਚ ਚੱਲਦਿਆਂ; ਸਤ, ਸੰਤੋਖ, ਸੰਜਮ, ਸਹਿਜ, ਸੰਗਤ, ਦਇਆ, ਧਰਮ ਨੂੰ ਧਾਰਨ ਕਰਦਿਆਂ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ 'ਤੇ ਜਿੱਤ ਪ੍ਰਾਪਤ ਕਰ ਲਈ। ਸਹਿਜੇ-ਸਹਿਜੇ ਐਸੀ ਘਾੜਤ ਘੜੀ ਜਾ ਰਹੀ ਸੀ ਕਿ ਬਹੁਤ ਸਾਰੇ ਭਾਈ ਲਹਿਣੇ ਨੂੰ ਹੀ ਗੁਰੂ ਨਾਨਕ ਸਾਹਿਬ ਜੀ ਦਾ ਸਪੂਤ ਕਹਿਣ ਲੱਗ ਪਏ। ਭਾਈ ਗੁਰਦਾਸ ਜੀ ਨੇ ਵੀ ਭਾਈ ਲਹਿਣੇ ਦਾ ਅਸਲ ਰੂਪ ਪ੍ਰਗਟ ਕੀਤਾ ਹੈ:

ਕਾਮ, ਕ੍ਰੋਧੁ, ਵਿਰੋਧੁ ਛਡਿ,
ਲੋਭ, ਮੋਹੁ, ਅਹੰਕਾਰਹੁ ਤਹਣਾ।
ਪੁਤੁ ਸਪੁਤੁ ਬਬਾਣੇ ਲਹਿਣਾ।
(੨੪/੭)

# ਗੁਰ-ਉਪਦੇਸ਼ : ਰਹਿਤ ਵਿਚਿ ਰਹਣਾ

ਜਿਵੇਂ ਅਸੀਂ ਦੇਖ ਚੁੱਕੇ ਹਾਂ ਕਿ ਭਾਈ ਲਹਿਣਾ ਜੀ ਦੇਵੀ-ਦੇਵਤਿਆਂ ਦੀ ਪੂਜਾ-ਉਪਾਸਨਾ ਦਾ ਪਾਸਾ ਛੱਡ, ਗੁਰੂ ਨਾਨਕ ਉਪਦੇਸ਼, ਸੰਗਤ-ਪੰਗਤ ਤੇ ਕਰਤਾਰਪੁਰ ਦੇ ਨਿਤ ਕਰਮ ਤੋਂ ਪ੍ਰਾਪਤ ਕਰ ਰਹੇ ਸਨ। ਗੁਰੂ ਬਾਬੇ ਨਾਨਕ ਨੇ ਭਾਈ ਲਹਿਣਾ ਜੀ ਦੇ ਜੀਵਨ-ਕਰਮ-ਧਰਮ 'ਚੋਂ ਇਕ ਚੰਗੇ ਆਦਰਸ਼ਕ ਗੁਰਸਿੱਖ ਦੇ ਗੁਣ ਦੇਖਦਿਆਂ ਹੀ ਉਨ੍ਹਾਂ ਨੂੰ ਗੁਰਸਿੱਖੀ ਦੀ ਟਕਸਾਲ ਵਿੱਚ ਢਾਲਣਾ ਸ਼ੁਰੂ ਕਰ ਦਿੱਤਾ। ਭਾਈ ਲਹਿਣਾ ਜੀ ਵੀ ਖ਼ੁਸ਼ਕਿਸਮਤ ਸਨ, ਜਿਨ੍ਹਾਂ ਨੂੰ ੧੫੩੨ ਈ: ਤੋਂ ੧੫੩੯ ਈ: ਤੀਕ ੭ ਸਾਲ ਲਗਾਤਾਰ ਗੁਰੂ ਨਾਨਕ ਸਾਹਿਬ ਦੀ ਅਲਾਹੀ ਸੰਗਤ ਪ੍ਰਾਪਤ ਹੋਈ। ਇਨ੍ਹਾਂ ੭ ਸਾਲਾਂ ਵਿੱਚ ਭਾਈ ਲਹਿਣਾ ਜੀ ਨੇ ਪੂਰਨ ਸਮਰਪਿਤ ਭਾਵਨਾ ਨਾਲ ਆਪਣੀ ਹੋਂਦ-ਹਸਤੀ ਨੂੰ ਭੁਲਾ ਗੁਰੂ ਉਪਦੇਸ਼ ਅਨੁਸਾਰ 'ਹੁਕਮੀ ਬੰਦਾ' ਬਣਨ ਲਈ ਹਮੇਸ਼ਾ ਗੁਰੂ ਬਚਨਾਂ ਨੂੰ ਸਤਿ ਕਰ ਮੰਨਿਆ। ਇਸ ਸਮੇਂ ਦੌਰਾਨ ਅਨੇਕਾਂ ਵਾਰ ਪ੍ਰੀਖਿਆ ਦਾ ਸਮਾਂ ਆਇਆ ਹੋਵੇਗਾ; ਜਦ ਗੁਰੂ-ਪਿਤਾ ਤੇ ਸਿੱਖੀ ਮਾਰਗ ਨੂੰ ਅੱਗੇ ਲਿਜਾਣ ਵਾਲੇ 'ਰਾਹ ਦਸੇਰੇ' ਦੀ ਭਾਲ ਕੀਤੀ ਹੋਵੇਗੀ। ਸਿੱਖ ਇਤਿਹਾਸ ਦੇ ਇਨ੍ਹਾਂ ੭ ਸਾਲਾਂ ਵਿੱਚ ਬਹੁਤ ਸਾਰੀਆਂ ਛੋਟੀਆਂ-ਮੋਟੀਆਂ ਘਟਨਾਵਾਂ ਘਟੀਆਂ, ਜੋ ਅੱਜ ਬਾਹਰੀ ਜਾਂ ਸੰਸਾਰੀ ਤੌਰ 'ਤੇ ਦੇਖਣ ਨੂੰ ਕਈ ਵਾਰ ਮਾਮੂਲੀ ਲੱਗਦੀਆਂ ਹਨ ਪਰ ਇਨ੍ਹਾਂ ਦੇ ਪਿੱਛੇ ਛਿਪਿਆ ਰਹੱਸ ਬਹੁਤ ਬਲਵਾਨ ਸੀ। ਭਾਈ ਲਹਿਣਾ ਜੀ ਨੇ ਇਸ ਸਮੇਂ ਜੀਵਨ ਸਫਰ ਦੀਆਂ ਮੁਸ਼ਕਲਾਂ ਨੂੰ ਕਿਵੇਂ ਸਫ਼ਲਤਾ ਸਹਿਤ ਸੰਪੂਰਨ ਕੀਤਾ, ਉਨ੍ਹਾਂ ਦਾ ਅੰਦਾਜਾ ਨਿਮਨ ਲਿਖਤ ਕੁਝ ਇਕ ਘਟਨਾਵਾਂ ਤੋਂ ਸਹਿਜੇ ਹੀ ਹੋ ਜਾਵੇਗਾ।

ਗੁਰੂ ਨਾਨਕ ਦੇਵ ਜੀ ਦੇ ਹੁਕਮ 'ਤੇ ਭਾਈ ਲਹਿਣਾ ਜੀ ਕੁਝ ਦਿਨ ਕਰਤਾਰਪੁਰ ਦੀ ਸੰਗਤ ਮਾਣ ਕੇ ਵਾਪਸ ਆਪਣੇ ਪਿੰਡ ਆ ਗਏ। ਦਿਨਾਂ ਵਿੱਚ ਹੀ ਆਪਣੇ ਕਾਰੋਬਾਰ ਦੀ ਜ਼ਿੰਮੇਵਾਰੀ ਆਪਣੀ ਧਰਮ ਸੁਪਤਨੀ ਅਤੇ ਆਪਣੇ ਸਪੁੱਤਰ ਬਾਬਾ ਦਾਸੂ ਜੀ ਨੂੰ ਸੌਂਪੀ ਤੇ ਆਪ ਫਿਰ ਆਪਣੀ ਅਧਿਆਤਮਕ ਯਾਤਰਾ 'ਤੇ ਚੱਲਣ ਦੀ ਤਿਆਰੀ ਕੀਤੀ। ਇਸ ਸਮੇਂ ਤੀਕ ਭਾਈ ਲਹਿਣਾ ਜੀ ਨੂੰ ਇਹ ਅਨੁਭਵ ਹੋ ਚੁੱਕਾ ਸੀ ਕਿ ਕਰਤਾ-ਪੁਰਖ ਦਾ ਵਾਸਾ ਗੁਰੂ ਨਾਨਕ ਸਾਹਿਬ ਵਿੱਚ ਹੈ, ਜੋ ਮਨੁੱਖਤਾ ਨੂੰ ਰੱਬੀ ਏਕਤਾ, ਭਾਈਚਾਰਕ ਸਦਭਾਵਨਾ ਤੇ ਆਪਸੀ ਪ੍ਰੇਮ-ਪਿਆਰ ਦਾ ਪਾਠ ਪੜ੍ਹਾ ਰਹੇ ਹਨ। ਕੁਝ ਦਿਨਾਂ ਦੇ ਵਿਛੋੜੇ ਨੇ ਹੀ ਮਨ ਨੂੰ ਬੁਰੀ ਤਰ੍ਹਾਂ ਬੇਚੈਨ ਕਰ ਦਿੱਤਾ। ਹਰ ਸਮੇਂ ਗੁਰੂ ਨਾਨਕ ਦੇਵ ਦੇ ਦਰਸ਼ਨਾਂ ਦੀ ਬਿਹਬਲਤਾ ਸਤਾਉਣ ਲੱਗੀ। ਅਖੀਰ ਪਰਿਵਾਰ ਦੇ ਮੈਂਬਰਾਂ ਨਾਲ ਸਲਾਹ ਕਰਕੇ ਭਾਈ ਲਹਿਣਾ ਜੀ ਗੁਰੂ ਦਰਸ਼ਨਾਂ ਲਈ ਤਿਆਰ ਹੋ ਗਏ। ਇਤਿਹਾਸਕਾਰ ਤੇ ਸਾਖੀਕਾਰ ਮੰਨਦੇ ਹਨ ਕਿ ਭਾਈ ਲਹਿਣਾ ਜੀ ਨੇ ਆਪਣੇ ਨਾਲ ਕੇਵਲ ਇਕ ਲੂਣ ਦੀ ਪੋਟਲੀ ਤੇ ਵਿਛਾਈ ਲਈ ਇਕ ਚਟਾਈ ਹੀ ਲਈ। ਘਰ ਤੋਂ ਚਲ ਕਰਤਾਰਪੁਰ ਧਰਮਸ਼ਾਲ ਪਹੁੰਚੇ। ਗੁਰੂ-ਬਾਬਾ ਨਾਨਕ ਉਸ ਸਮੇਂ ਧਰਮਸ਼ਾਲ ਵਿੱਚ ਨਹੀਂ ਸਨ, ਉਹ ਤਾਂ ਹੱਥੀਂ ਕਿਰਤ ਕਰਨ ਦਾ ਅਮਲੀ ਪਾਠ ਆਪਣੇ ਸਿੱਖਾਂ ਸੇਵਕਾਂ ਨੂੰ ਖੇਤਾਂ ਵਿੱਚ ਪੜ੍ਹਾ ਰਹੇ ਸਨ। ਭਾਈ ਲਹਿਣਾ ਜੀ ਨੇ ਮਾਤਾ ਸੁਲੱਖਣੀ ਜੀ ਨੂੰ ਅਦਬ-ਸਤਿਕਾਰ ਨਾਲ ਮੱਥਾ ਟੇਕਿਆ ਤੇ ਗੁਰੂ-ਪਿਤਾ ਗੁਰੂ ਨਾਨਕ ਦੇਵ ਜੀ ਬਾਰੇ ਪੁੱਛਿਆ ਕਿ ਗੁਰੂ ਜੀ ਕਿਥੇ ਹਨ? ਮਾਤਾ ਸੁਲੱਖਣੀ ਜੀ ਨੇ ਕਿਹਾ ਕਿ ਤੁਸੀਂ ਅਰਾਮ ਕਰੋ- ਉਹ ਖੇਤਾਂ ਨੂੰ ਗਏ ਹਨ, ਆਉਣ ਹੀ ਵਾਲੇ ਹੋਣਗੇ। ਪਰ 'ਸੀਨੇ ਖਿੱਚ ਜਿਨ੍ਹਾਂ ਨੇ ਖਾਧੀ, ਉਹ ਕਰ ਆਰਾਮ ਨਹੀਂ ਬਹਿੰਦੇ।'





ਭਾਈ ਲਹਿਣਾ ਜੀ ਉਸ ਸਮੇਂ ਹੀ ਧਰਮਸ਼ਾਲ ਕਰਤਾਰਪੁਰ ਤੋਂ ਖੇਤਾਂ ਵੱਲ ਚੱਲ ਪਏ। ਖੇਤਾਂ ਵਿੱਚ ਗੁਰਦੇਵ, ਗੁਰੂ ਨਾਨਕ ਦੇਵ ਜੀ ਆਪਣੇ ਸਪੁੱਤਰਾਂ, ਪੈਰੋਕਾਰਾਂ ਸਮੇਤ ਝੋਨੇ ਵਿੱਚੋਂ ਨਦੀਨ ਕੱਢ ਰਹੇ ਸਨ। ਭਾਈ ਲਹਿਣਾ ਜੀ ਵੀ ਨਦੀਨ ਕੱਢਣ ਲੱਗ ਪਏ। ਪਰ ਘਰ-ਬਾਰੀ, ਵਪਾਰੀ ਪੁਰਖ ਨੂੰ ਕੀ ਪਤਾ, ਕਿਹੜਾ ਨਦੀਨ ਤੇ ਕਿਹੜਾ ਝੋਨੇ ਦਾ ਬੂਟਾ? ਭਾਈ ਲਹਿਣਾ ਜੀ ਨਦੀਨ ਪੁੱਟਣ ਦੇ ਨਾਲ ਹੀ ਝੋਨੇ ਦੇ ਬੂਟੇ ਪੁੱਟੀ ਜਾਣ। ਭਾਈ ਵੀਰ ਸਿੰਘ ਦੇ ਕਥਨ ਅਨੁਸਾਰ, ਗੁਰੂ ਨਾਨਕ ਦੇਵ ਜੀ ਵੇਖ ਮੁਸਕਰਾ ਪਏ ਤੇ ਕਹਿਣ ਲੱਗੇ "ਪੁਰਖਾ! ਇਹ ਛੱਡ ਦੇਹ, ਤੇਰੇ ਕਰਨ ਦਾ ਕੰਮ ਨਹੀਂ , ਤੂੰ ਤਾਂ ਬੂਟੇ ਲਾਉਣੇ ਹਨ, ਪੁੱਟਣੇ ਨਹੀਂ।" ਇਹ ਗੋਹਝ ਭਰਪੂਰ ਸ਼ਬਦ ਸਨ। ਗੁਰੂ ਨਾਨਕ ਸਾਹਿਬ ਤਾਂ ਭਾਈ ਲਹਿਣਾ ਜੀ ਨੂੰ ਸਿੱਖੀ ਦੇ ਬੂਟੇ ਲਾਉਣ ਲਈ ਤਿਆਰ ਕਰ ਰਹੇ ਸਨ। ਧਰਮ ਕਰਮ ਦੇ ਬੂਟੇ ਦੀ ਪਾਲਣਾ ਵਾਸਤੇ ਤਿਆਰ ਕਰ ਰਹੇ ਸਨ। ਖੇਤਾਂ ਵਿਚੋਂ ਨਦੀਨ ਕੱਢਣਾ ਵੀ ਤਾਂ ਇਕ ਰਹੱਸਮਈ ਪ੍ਰਤੀਕ ਸੀ- ਗੁਰੂ ਨਾਨਕ ਸਾਹਿਬ ਵੀ ਤਾਂ ਧਰਮਸ਼ਾਲਾ ਰੂਪੀ ਧਰਤੀ ਤੋਂ ਮਨਮੁਖਤਾ ਰੂਪੀ ਨਦੀਨ ਨੂੰ ਕੱਢ ਕੇ ਸੱਚੀ ਧਰਮਸ਼ਾਲਾ ਦੀ ਸਥਾਪਨਾ ਕਰਨੀ ਚਾਹੁੰਦੇ ਸਨ।

ਜਦ ਖੇਤਾਂ ਵਿੱਚੋਂ ਨਦੀਨ ਕੱਢਣ ਦਾ ਕਾਰਜ ਸਮਾਪਤ ਹੋਇਆ ਤਾਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੰਗੀ-ਸਾਥੀਆਂ ਤੇ ਸਪੁੱਤਰਾਂ ਨੂੰ ਸਲਾਹ ਦਿੱਤੀ ਕਿ ਨਦੀਨ ਦੀਆਂ ਪੰਡਾਂ ਕਰਤਾਰਪੁਰ ਘਰ ਲੈ ਜਾਣ ਤਾਂ ਜੋ ਪਸ਼ੂ ਚਾਰਾ ਖਾ ਲੈਣ। ਪਰ ਨਦੀਨ ਦੀਆਂ ਪੰਡਾਂ ਪਾਣੀ, ਮਿੱਟੀ ਨਾਲ ਭਰਪੂਰ ਹੋਣ ਕਰਕੇ ਭਾਰੀਆਂ ਸਨ। ਕਿਸੇ ਵੀ ਸਿੱਖ ਸੇਵਕ ਨੇ ਅਜਿਹਾ ਕੰਮ ਕਰਨ ਦੀ ਹਾਮੀ ਨਾ ਭਰੀ। ਫਿਰ ਗੁਰਦੇਵ ਨੇ ਆਪਣੇ ਸਪੁੱਤਰਾਂ ਨੂੰ ਕਿਹਾ ਕਿ ਤੁਸੀਂ ਆਪਣੇ ਮਾਲ ਡੰਗਰ ਵਾਸਤੇ ਕੱਖਾਂ ਦੀਆਂ ਪੰਡਾਂ ਚੁੱਕ ਲੈ ਚੱਲੋ? ਪੁੱਤਰਾਂ ਨੇ ਨਾਂਹ ਕਰ ਦਿੱਤੀ ਕਿ ਪੰਡਾਂ ਭਾਰੀਆਂ ਹਨ, ਅਸੀਂ ਨਹੀਂ ਚੁੱਕ ਸਕਦੇ। ਘਰੇਲੂ ਨੌਕਰ (ਕਾਮਾ/ਆਥੜੀ) ਆ ਕੇ ਲੈ ਜਾਵੇਗਾ।

ਅਸਲ 'ਚ ਖੇਤੀ ਦੇ ਕੰਮ-ਕਾਜ ਵਿੱਚ ਹਮੇਸ਼ਾਂ ਮਿੱਟੀ-ਘੱਟੇ ਤੇ ਭਾਰੇ ਕੰਮ ਅਕਸਰ ਘਰੇਲੂ ਨੌਕਰ ਹੀ ਕਰਦੇ ਹਨ, ਜਿਨ੍ਹਾਂ ਨੂੰ ਆਥੜੀ ਕਿਹਾ ਜਾਂਦਾ ਹੈ। ਨਵੇਂ ਆਏ ਸੇਵਕ ਭਾਈ ਲਹਿਣਾ ਜੀ ਵੱਲ ਗੁਰੂ-ਪਿਤਾ ਨੇ ਪ੍ਰੇਮ ਦੀ ਨਿਗ੍ਹਾ ਨਾਲ ਤੱਕਦਿਆਂ ਪੰਡਾਂ ਚੁੱਕਣ ਦਾ ਇਸ਼ਾਰਾ ਕੀਤਾ। ਮੁਰੀਦ ਇਸ਼ਾਰਾ ਸਮਝ ਗਿਆ। ਉਸ ਵੇਲੇ ਹੀ ਪੰਡ ਚੁੱਕ ਲਈ। ਭਾਵੇਂ ਕਿ ਭਾਈ ਲਹਿਣਾ ਜੀ ਵਪਾਰੀ ਹੋਣ ਕਰਕੇ ਭਾਰ ਚੁੱਕਣ ਦੇ ਆਦੀ ਨਹੀਂ ਸਨ, ਪਰ ਉਹ ਤਾਂ ਹੁਕਮ ਪਾਲਕ ਬਣ ਕੇ ਹੁਕਮੀ ਬੰਦਾ ਸਦਵਾਉਣਾ ਲੋਚਦੇ ਸਨ। ਉਨ੍ਹਾਂ ਆਪਣੇ ਨਵੇਂ ਕੱਪੜਿਆਂ ਦੀ ਪਰਵਾਹ ਕੀਤੇ ਬਿਨਾਂ ਹੀ ਗੁਰੂ-ਹੁਕਮ ਵਿੱਚ ਮਾਣ ਨਾਲ ਸਿਰ 'ਤੇ ਪੰਡ ਉਠਾ, ਖੁਸ਼ੀ ਮਹਿਸੂਸ ਕੀਤੀ।

ਘਰ ਆਏ ਤਾਂ ਮਾਤਾ ਸੁਲੱਖਣੀ ਜੀ ਹੈਰਾਨ ਹੋਏ ਤੇ ਗੁਰੂ ਜੀ ਨੂੰ ਪੁੱਛਣ ਲੱਗੇ, ਤੁਸੀਂ ਨਵੇਂ ਯਾਤਰੂ ਦੀ ਪੌਸ਼ਾਕ ਤਕ ਨਹੀਂ ਦੇਖੀ? ਉਸਦੇ ਕੱਪੜੇ ਗਿੱਲੇ ਨਦੀਨ ਕਰਕੇ ਗਿੱਲੇ ਹੋ ਗਏ ਹਨ, ਬੁਰੀ ਤਰ੍ਹਾਂ ਲਿੱਬੜ ਗਏ ਹਨ!

ਗੁਰੂ ਨਾਨਕ ਦੇਵ ਜੀ ਨੇ ਸੁਭਾਵਿਕ ਬਚਨ ਕੀਤੇ- ਭਲੀਏ! ਇਸ ਸੰਸਾਰ ਵਿਚਲੇ ਦੁਨਿਆਵੀ ਮੋਹ ਦੇ ਗਿੱਲੇ-ਨਦੀਨ ਨੂੰ ਚੁੱਕਣ ਵਾਸਤੇ ਭਾਈ ਲਹਿਣਾ ਹੀ ਸਮਰੱਥ ਹੈ। ਇਹ ਨਦੀਨ ਦੀਆਂ ਹੀ ਪੰਡਾਂ ਨਹੀਂ, ਇਹ ਤਾਂ ਜ਼ਿੰਮੇਵਾਰੀ ਦਾ ਭਾਰ ਹੈ, ਜਿਸ ਨੂੰ ਚੁੱਕਣ ਵਾਸਤੇ ਹਰੇਕ ਕਾਬਲ ਨਹੀਂ। ਭਾਈ ਲਹਿਣੇ ਜੀ ਦੇ ਸਿਰ 'ਤੇ ਅਸੀਂ ਜ਼ਿੰਮੇਵਾਰੀ ਦੀ ਪੰਡ ਚੁਕਾ ਰਹੇ ਹਾਂ। ਇਹ ਚਿੱਕੜ ਜੋ ਤੁਸਾਂ ਨੂੰ ਦਿਖਾਈ ਦਿੱਤਾ

ਹੈ, ਇਹ ਕਿਰਤ ਰੂਪੀ ਕੇਸਰ ਹੈ, ਜੋ ਕੇਵਲ ਪਾਤਸ਼ਾਹਾਂ ਦੇ ਮੱਥੇ ਦੀ ਨਿਸ਼ਾਨੀ ਹੈ। ਮਨੁੱਖਤਾ ਦੀ ਬੇੜੀ ਨੂੰ ਭਵ-ਸਾਗਰ ਤੋਂ ਪਾਰ ਕਰਨ ਲਈ ਅਸੀਂ ਮਲਾਹ ਦੀ ਭਾਲ ਵਿੱਚ ਹਾਂ, ਜੋ ਡੁੱਬਦੀ ਪਈ ਲੋਕਾਈ ਨੂੰ ਸਹਿਜ ਮਾਰਗ ਦਰਸਾ ਕੇ ਪਾਰ ਲਗਾ ਸਕੇ।
ਭੋਲੀਏ ਭਾਈ ਲਹਿਣਾ ਮੈਨੂੰ ਸਭ ਤੋਂ ਪਿਆਰਾ ਹੈ, ਤੁਸੀਂ ਇਸ ਬਾਰੇ ਨਹੀਂ ਜਾਣਦੇ? ਮਾਤਾ ਸੁਲਖਣੀ ਜੀ ਨੇ ਖਿਮਾ ਯਾਚਨਾ ਕੀਤੀ !
ਗੁਰੂ ਨਾਨਕ ਦੇਵ ਜੀ ਤੇ ਮਾਤਾ ਸੁਲੱਖਣੀ ਜੀ ਦਾ ਇਹ ਰਹੱਸਮਈ ਵਾਰਤਾਲਾਪ ਸੁਣ ਕੇ ਭਾਈ ਲਹਿਣਾ ਜੀ ਬਹੁਤ ਪ੍ਰਸੰਨ ਚਿੱਤ ਹੋਏ।
ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ ਇਸ ਵਚਿੱਤਰ ਨਾਟਕ ਨੂੰ ਬੜੇ ਸੋਹਣੇ ਸ਼ਬਦਾਂ ਵਿੱਚ ਪ੍ਰਗਟ ਕੀਤਾ ਹੈ:

ਗੁਰਬਾਣੀ ਸੁਨ ਬੈਨ ਉਚਾਰੇ।
ਨਹੀਂ ਪੰਕ ਸੰਗ ਭਰਯੋ ਭਾਰੇ।
ਦੀਨ ਦੁਨੀ ਕਾ ਛਤ੍ਰ ਸੁ ਦੀਆ।
ਅਪਰ ਨਾ ਇਹ ਸਮ ਜਰਾ ਮਹਿ ਬੀਓ॥੯੨॥
ਪੰਕ ਜੋਨ ਤੁਮ ਕੋ ਦ੍ਰਿਸ਼ਟਾਵਾ।
ਕੇਸਰ ਕੋ ਹਮ ਨੇ ਛਿਰਕਾਵਾ।
ਅਬ ਤੁਮ ਦੇਖ, ਖਰੋ ਹਮ ਨੇਰੇ।
ਦੇਖੋ ਤੋ ਕੇਸਰ ਛਿਰਕੇਰੇ॥੯੩॥
ਗੁਰ ਕਹਿ 'ਦੇਖਿਓ' ਕਹਿ ਪ੍ਰਭੁ ਦੇਖਾ।
ਤੁਮਰੀ ਗਤਿ ਤੁਮ ਲਖਹੁ ਅਲੇਖਾ।
ਭਵ ਸਾਗਰ ਤਾਰਨ ਕੇ ਮਾਹੀ।
ਗੁਰ ਕਹਿ ਨਰ ਬਹੁ ਬੂਡਤ ਜਾਹੀ॥੯੪॥
ਬਹੁ ਨਰ ਕੋ ਮਲਾਹ ਇਹ ਹੋਈ।
ਪਾਰ ਕਰਹਿ ਭਵ ਸਾਗਰ ਜੋਈ।
ਭੂਲਨ ਭਈ ਸੁਲੱਖਣੀ ਸੁਨ ਕੇ।
ਲਹਣਾ ਹਰਖਯੋ ਕਹੁਣਾ ਸੁਨ ਕੈ॥੯੫॥
(ਨਾਨਕ ਪ੍ਰਕਾਸ਼ ਉਤਰਧ ਅਧਿਆਇ ੪੭)



'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਦੇ ਕਰਤਾ ਨੇ ਇਸ ਅਨੋਖੀ ਘਟਨਾ ਨੂੰ ਵਿਸਥਾਰ ਵਿੱਚ ਬਿਆਨ ਕੀਤਾ ਹੈ:

ਘਾਸ ਸਰਕੜਾ ਕਾਹ ਅਪਾਰਾ।
ਗੀਲਾ ਚੀਕੜ ਸੋ ਬਹੁ ਭਾਰਾ॥੨੨੪॥
ਤਾ ਕੀ ਪੋਟਾ ਬਧੀ ਗੁਰ ਨਾਨਕ।
ਬਡੇ ਪੁਤ੍ਰ ਕੋ ਬਚਨ ਬਖਾਨਕ।
ਇਸ ਕੌ ਚਾਇ ਸੁ ਗ੍ਰਿਹਿ ਪਹੁਚਾਵੋ।
ਜੋ ਕਿਛ ਚਾਹੋ ਸੋ ਤੁਮ ਪਾਵੋ॥੨੨੫॥
ਸ੍ਰੀ ਚੰਦ ਕਹਾ ਬੁਲਾਇ ਸੁ ਕਾਮਾ।
ਅਬੈ ਪਹੁਚਾਊਂ ਨਾਊਂ ਨਾ ਜਾਮਾ।
ਚਿਕੜ ਚੋਵਣ ਘਾਸ ਮਲੀਨਾ।
ਕਾਮ ਕਿਸੀ ਨਹਿ ਨੈਨ ਨਾ ਚੀਨਾ॥੨੨੬॥...
ਨਿਜ ਗੁਰਿਆਈ ਬੋਝ ਬਿਚਾਰੀ।
ਲਹਣੇ ਓਰ ਸੁ ਦ੍ਰਿਸ਼ਟ ਨਿਹਾਰੀ।
ਤਤਕਾਲ ਤਿਨ ਲੀਨ ਉਠਾਈ।
ਕਛੁ ਸ਼ੰਕਾ ਨਹਿ ਮਨ ਮੈ ਪਾਈ॥੨੨੯॥
ਆਗੇ ਆਗੇ ਸਤਿਗੁਰ ਭਏ।
ਪਾਛੇ ਲਹਣੇ ਪੋਟ ਉਠਈ।...
ਇਹੁ ਮੋ ਕੌ ਹੈ ਅਤਿਸੈ ਪਿਆਰਾ।
ਤਾ ਤੇ ਬੋਝ ਸੀਸ ਇਹ ਧਾਰਾ।
ਤੁਮ ਨਹਿ ਜਾਨੋ ਕਸ ਹਮ ਕਰੈ।
ਸੁਤ ਨਹਿ ਸਮਝਿ ਕੈਸ ਹਮ ਧਰੈ॥੨੩੫॥...

ਗੁਰੂ ਨਾਨਕ ਸਾਹਿਬ ਤੇ ਮਾਤਾ ਸੁਲੱਖਣੀ ਜੀ ਦਾ ਧਰਮਸ਼ਾਲ ਵਿੱਚ ਹੋਇਆ ਉਪਰੋਕਤ ਸੰਵਾਦ ਸੁਣ ਕੇ ਭਾਈ ਲਹਿਣਾ ਜੀ ਬਹੁਤ ਪ੍ਰਸੰਨ ਹੋਏ। ਭਾਈ ਲਹਿਣਾ ਜੀ ਨੇ ਹੁਕਮ ਮੰਨਣ ਦੇ ਸਿਧਾਂਤ ਨੂੰ ਪਿਆਰ ਭਰੀ ਰਮਜ਼ ਨਾਲ ਸਮਝ ਲਿਆ ਸੀ। ਸਚਿਆਰ ਬਣਨ ਤੇ ਕੂੜ ਦੀ ਨਾਪਾਕ ਕੰਧ ਨੂੰ ਗਿਰਾਉਣ ਲਈ ਇਕ ਹੀ ਰਸਤਾ ਹੈ ਤੇ ਉਹ ਹੈ, ਹੁਕਮੀ ਬੰਦਾ ਬਣ ਕੇ ਹੁਕਮ ਕਮਾਉਣ ਦਾ! ਪ੍ਰਿੰਸੀਪਲ ਸਤਿਬੀਰ ਸਿੰਘ ਭਾਈ ਲਹਿਣਾ ਜੀ ਦੀ ਸੋਝੀ ਨੂੰ ਇਨ੍ਹਾਂ ਸ਼ਬਦਾਂ ਵਿੱਚ ਪ੍ਰਗਟ ਕਰਦੇ ਹਨ:

ਉਹ ਸਮਝ ਗਏ ਕਿ ਇਹ ਗੁਰਿਆਈ ਕੋਈ ਐਸ਼ ਜਾਂ ਦਿਖਾਵੇ ਦੀ ਚੀਜ਼ ਨਹੀਂ, ਇਹ ਤਾਂ ਪੰਡ ਹੈ, ਜੋ ਗੁਰੂ ਨਾਨਕ ਦੇਵ ਜੀ ਨੇ ਚੁੱਕੀ ਹੋਈ ਹੈ। ਲੋਕੀ ਲਿਬੜੇ ਹੋਏ ਹਨ ਅਤੇ ਪਸ਼ੂ ਸਮਾਨ ਜੀਵਨ ਬਤੀਤ ਕਰ ਰਹੇ ਹਨ। ਇਨ੍ਹਾਂ ਵਿੱਚ ਹੀ ਰਹਿ ਕੇ ਇਨ੍ਹਾਂ ਦਾ ਜੀਵਨ ਬਦਲਾਉਣਾ ਹੈ। ਕਿਰਤ ਦੀ ਇਸ ਘਰ ਉਚਿਆਈ ਹੈ ਅਤੇ ਕਿਰਤ ਕਰਦਿਆਂ, ਸੇਵਾ ਨਿਭਾਂਦਿਆਂ ਜੋ ਹੱਥ ਮੈਲੇ ਹੁੰਦੇ ਹਨ, ਜੋ ਬਸਤ੍ਰ ਚਿੱਕੜ ਨਾਲ ਭਰ ਜਾਂਦੇ ਹਨ, ਉਹ ਕੇਸਰ ਸਮਾਨ ਹਨ, ਕਿਰਤ ਕਰਦਿਆਂ ਹੀ ਦੇਹ ਸੁੱਚੀ ਹੁੰਦੀ ਹੈ, ਸੇਵਾ ਕਰਦਿਆਂ ਅੰਤਰ ਆਤਮੇ ਪ੍ਰੇਮ ਜਾਗਦਾ ਹੈ। ਕੋਈ ਕਿਰਤ, ਕੋਈ ਕਾਜ, ਕੋਈ ਕੰਮ ਨੀਵਾਂ ਨਹੀਂ।

(ਕੁਦਰਤੀ ਨੂਰ ਪੰਨਾ ੩੬-੩੭)

ਭਾਈ ਲਹਿਣਾ ਜੀ, ਗੁਰੂ ਨਾਨਕ ਸਾਹਿਬ ਨੂੰ ਪ੍ਰਮੇਸ਼ਰ ਰੂਪ ਦੇਖਦੇ ਤੇ ਮੰਨਦੇ ਸਨ। ਇਹੀ ਕਾਰਨ ਹੈ, ਕਿ ਉਹ ਹਰ ਸਮੇਂ ਗੁਰੂ ਨਾਨਕ ਸਾਹਿਬ ਦੀ ਸੇਵਾ ਵਿੱਚ ਹਾਜ਼ਰ ਰਹਿੰਦੇ, ਨਾ ਦਿਨ ਦੇਖਦੇ ਨਾ ਰਾਤ। ਸਵਾਸ-ਸਵਾਸ ਸੇਵਾ ਸਿਮਰਨ ਵਿੱਚ ਗੁਜ਼ਾਰਦੇ। ਗੁਰੂ ਜੀ ਦੀ ਸੇਵਾ ਕਰਦਿਆਂ ਭਾਈ ਲਹਿਣਾ ਜੀ ਨੇ ਨਾ ਕਦੇ ਗਰਮੀ ਦੇਖੀ ਤੇ ਨਾ ਹੀ ਸਰਦੀ, ਉਨ੍ਹਾਂ ਨੂੰ ਤਾਂ ਹਰ ਪਾਸੇ ਹਰ ਸਮੇਂ ਗੁਰੂ ਨਾਨਕ ਦੇਵ ਜੀ, ਅਲਾਹੀ ਨੂਰ ਰੂਪ ਵਿੱਚ ਸਰਵ-ਵਿਆਪੀ ਦਿਖਾਈ ਦਿੰਦੇ। ਗੁਰੂ-ਘਰ, ਸੰਗਤ-ਪੰਗਤ ਵਿੱਚ ਸੇਵਾ ਕਰਦਿਆਂ, ਬਾਣੀ ਪੜ੍ਹਦਿਆਂ, ਗੁਰੂ-ਗੁਰੂ ਕਰਦਿਆਂ ਭਾਈ ਲਹਿਣੇ ਵਿੱਚ ਐਸਾ ਪ੍ਰੇਮ ਜਾਗਿਆ ਕਿ ਉਹ ਆਪਾ ਹੀ ਭੁੱਲ ਗਏ।

ਭਾਈ ਲਹਿਣਾ ਜੀ ਹਮੇਸ਼ਾ ਗੁਰੂ ਹੁਕਮ ਵਿੱਚ ਕਰਤਾਰਪੁਰੀ ਮਰਯਾਦਾ ਨਿਭਾਉਂਦੇ। ਭਾਈ ਲਹਿਣਾ ਜੀ ਦੀ ਫਿਰ ਕਿਧਰੇ ਹੋਰ ਜਾਣ-ਆਉਣ ਦੀ ਲਾਲਸਾ ਮੁੱਕ ਗਈ। ਗੁਰੂ-ਸੰਗਤ ਵਿੱਚ ਰੰਗੇ ਜਾਣ ਕਰਕੇ ਭਾਈ ਲਹਿਣਾ ਜੀ ਨੇ ਘਰ-ਬਾਰ, ਪਰਿਵਾਰ, ਧੀਆਂ-ਪੁੱਤਰਾਂ ਦਾ ਮੋਹ ਵੀ ਤਿਆਗ ਦਿੱਤਾ। ਤਨ-ਮਨ-ਧਨ ਸਭ ਗੁਰੂ ਨੂੰ ਅਰਪਣ ਕਰ, ਸੇਵਾ ਸਿਮਰਨ ਵਿੱਚ ਜੁਟ ਗਏ। ਇਥੋਂ ਤਕ ਕਿ ਉਨ੍ਹਾਂ ਨੂੰ ਗੁਰੂ ਚਰਨਾਂ ਨੂੰ ਛੋਹੇ ਬਿਨਾਂ ਕੁਝ ਵੀ ਖਾਣਾ-ਪੀਣਾ ਵੀ ਚੰਗਾ ਨਾ ਲੱਗਦਾ:

ਤਨ ਮਨ ਸੁ ਧਨ ਸਬ ਅਰਪ ਗੁਰ ਕਉ,
ਲਗਯੋ ਸੇਵਾ ਕਰਨ ਹੈ।
ਨਹਿ ਖਾਨ ਪਾਨ ਸੁਹਾਇ ਕਛ
ਬਿਨ ਸੇਵ ਗੁਰ ਕੇ ਚਰਨ ਹੈ।
(ਸ੍ਰੀ ਗੁਰੂ ਪੰਥ ਪ੍ਰਕਾਸ਼: ਪੰਨਾ ਪ੬੧)

ਭਾਈ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਸੰਗਤ ਕਰਕੇ 'ਨਿਰੰਕਾਰ' ਨੂੰ ਹਰ ਥਾਂ ਮਹਿਸੂਸ ਕੀਤਾ। ਬਾਣੀ ਦਾ ਵਾਸਾ ਭਾਈ ਲਹਿਣਾ ਜੀ ਵਿੱਚ ਜਦ ਹੋ ਗਿਆ ਤਾਂ ਉਨ੍ਹਾਂ ਦੀ ਸ਼ਖ਼ਸੀਅਤ ਪਹਿਲਾਂ ਨਾਲੋਂ ਬਹੁਤ ਨਿੱਖਰ ਆਈ।

ਇਕ ਦਿਨ ਫਿਰ ਗੁਰੂ ਨਾਨਕ ਦੇਵ ਜੀ ਨੇ ਸੇਵਕ ਸਿੱਖਾਂ ਨੂੰ ਹੁਕਮ ਪਛਾਨਣ ਦਾ ਪਰਚਾ ਪਾਇਆ। ਪੋਹ-ਮਾਘ ਦਾ ਸਿਆਲੀ ਮਹੀਨਾ। ਅਚਾਨਕ ਬਹੁਤ ਬਾਰਸ਼ ਸ਼ੁਰੂ ਹੋ ਗਈ। ਸਿਆਲ ਦੀ ਝੜੀ ਨੇ ਬਹੁਤ ਸਾਰੇ ਕੱਚੇ-ਪੱਕੇ ਮਕਾਨ ਧਰਤੀ ਨਾਲ ਮਿਲਾ ਦਿੱਤੇ। ਪਲਾਂ ਵਿੱਚ ਵਸਦੇ ਘਰ ਮਿੱਟੀ ਨਾਲ ਮਿੱਟੀ ਹੋ ਗਏ। ਭਾਰੀ ਮੀਂਹ ਕਾਰਨ ਗੁਰੂ ਨਾਨਕ ਨਿਰੰਕਾਰੀ ਦੁਆਰਾ ਉਸਾਰੀ ਧਰਮਸ਼ਾਲਾ ਦੀ ਕੁਝ ਕੱਚੀ ਕੰਧ ਵੀ ਗਿਰ ਗਈ। ਇਕ ਹੱਡ-ਚੀਰਵੀਂ ਠੰਢ, ਉਤੋਂ ਬਾਰਸ਼ ਹੋ ਰਹੀ ਸੀ। ਗੁਰੂ ਨਾਨਕ ਸਾਹਿਬ ਨੇ ਸਿੱਖਾਂ ਸੇਵਕਾਂ ਨੂੰ ਵਾਰੀ-ਵਾਰੀ ਹੁਕਮ ਕੀਤਾ ਕਿ ਧਰਮਸ਼ਾਲ ਦੀ ਢੱਠੀ ਕੰਧ ਹੁਣੇ ਹੀ ਉਸਾਰੀ ਜਾਵੇ ਤਾਂ ਜੋ ਵਧੇਰੇ ਨੁਕਸਾਨ ਨਾ ਹੋਵੇ। ਗੁਰੂ ਸਪੁੱਤਰਾਂ ਨੇ 'ਅੱਧੀ ਰਾਤ ਸਮਾਂ ਕਹਿ', ਸੀਤ ਦਾ ਬਹਾਨਾ ਬਣਾ, ਇਹ ਕਹਿ ਦਿੱਤਾ ਕਿ ਆਪ ਆਰਾਮ ਕਰ ਲਵੋ, ਸਵੇਰੇ ਦਿਨ ਚੜ੍ਹੇ ਮੀਂਹ ਹਟੇ ਰਾਜ-ਮਜ਼ਦੂਰ ਲਵਾ ਕੇ ਕੰਧ ਉਸਾਰ ਲਵਾਂਗੇ। ਹਾਜ਼ਰ ਹੋਰ ਸਿੱਖ ਸੇਵਕ ਵੀ ਉਸ ਸਮੇਂ ਇਹ ਕਾਰਜ ਕਰਨ ਤੋਂ ਕੰਨੀ ਕਤਰਾ ਗਏ। ਸਭ ਸ਼ਾਂਤੀ ਵਰਤ ਗਈ, ਕਿ ਕਿਤੇ ਗੁਰੂ-ਪਿਤਾ ਜੀ ਸਾਨੂੰ ਹੀ ਨਾ ਕਹਿ ਦੇਣ?

ਤਾਂ ਭਾਈ ਲਹਿਣਾ ਜੀ ਹੱਥ ਜੋੜ ਖੜ੍ਹੇ ਹੋਏ, ਸਤਿਗੁਰੂ ਜੀ! ਜੇ ਯੋਗ ਸਮਝੋ ਤਾਂ ਦਾਸ ਇਹ ਕਾਰਜ ਕਰਨ ਲਈ ਤਿਆਰ ਹੈ? ਗੁਰੂ ਜੀ ਨੇ ਆਗਿਆ ਕੀਤੀ ਕਿ ਹੁਣੇ ਹੀ ਕੰਧ ਉਸਾਰੀ ਜਾਵੇ। ਭਾਈ ਲਹਿਣਾ ਜੀ ਗੁਰੂ-ਹੁਕਮ ਅਨੁਸਾਰ ਕੰਧ ਉਸਾਰਨ ਲੱਗੇ। ਅਜੇ ਥੋੜ੍ਹੀ ਹੀ ਉਸਾਰੀ ਹੋਈ ਸੀ, ਕਿ ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਪੁਰਖਾ! ਇਹ ਤਾਂ ਵਿੰਗੀ ਬਣ ਗਈ, ਇਸ ਨੂੰ ਗਿਰਾ ਦੇ ਤੇ ਦੁਬਾਰਾ ਉਸਾਰੀ ਸ਼ੁਰੂ ਕਰੋ। ਇਸ ਸਮੇਂ ਗੁਰਦੇਵ ਦੇ ਸਾਹਿਬਜ਼ਾਦੇ ਤੇ ਹੋਰ ਸਿੱਖ-ਸੇਵਕ ਸਿਆਲੀ ਰਾਤ ਵਿੱਚ ਨੀਂਦ ਦਾ ਅਨੰਦ ਲੈ ਰਹੇ ਸਨ। ਭਾਈ ਲਹਿਣਾ ਜੀ ਨੇ ਦੁਬਾਰਾ ਉਸਾਰੀ ਕੀਤੀ। ਗੁਰੂ ਜੀ ਨੇ ਫਿਰ ਉਸਾਰੀ ਪ੍ਰਵਾਨ ਨਾ ਕੀਤੀ ਤੇ ਕਿਹਾ ਕਿ ਨੀਂਹ ਥੋੜ੍ਹੀ ਪਿੱਛੇ ਕਰ, ਕੰਧ ਟੇਢੀ ਹੈ! ਭਾਈ ਲਹਿਣਾ ਜੀ ਨੇ ਹੁਕਮ ਮੰਨਿਆ, ਉਸਾਰੀ ਗਈ ਕੰਧ ਨੂੰ ਫਿਰ ਗਿਰਾ ਦਿੱਤਾ ਤੇ ਨਵੇਂ ਸਿਰਿਓਂ ਨੀਂਹ ਤੋਂ ਕੰਮ ਸ਼ੁਰੂ ਕੀਤਾ। ਭਾਈ ਲਹਿਣਾ ਜੀ ਨੇ ਕੰਧ ਫਿਰ ਨਵੇਂ ਸਿਰੇ ਤੋਂ ਉਸਾਰ ਦਿੱਤੀ, ਪਰ ਗੁਰੂ-ਪਿਤਾ ਜੀ ਨੂੰ ਸਿੱਖੀ ਮਹੱਲ ਦੀ ਉਸਾਰੀ ਜਾ ਰਹੀ ਸੰਕੇਤਕ ਕੰਧ ਫਿਰ ਵੀ ਪਸੰਦ ਨਾ ਆਈ।

ਇਸ ਵੇਲੇ ਨੂੰ ਅੰਮ੍ਰਿਤ ਵੇਲਾ ਹੋ ਗਿਆ, ਗੁਰੂ ਪਰਿਵਾਰ ਦੇ ਮੈਂਬਰ ਜਾਗ ਪਏ ਤੇ ਦੇਖ ਕੇ ਹੈਰਾਨ ਹੋਏ, ਕਿ ਭਾਈ ਲਹਿਣਾ ਜੀ ਅੱਧੀ ਰਾਤ ਤੋਂ ਕੰਧ ਦੇ ਉਸ ਹਿੱਸੇ ਨੂੰ ਹੀ ਉਸਾਰ ਲੈਂਦੇ ਹਨ ਤੇ ਫਿਰ ਗੁਰੂ ਹੁਕਮ ਵਿੱਚ ਗਿਰਾ ਦੇਂਦੇ ਹਨ! ਸਾਰੇ ਇਕ ਆਵਾਜ਼ ਵਿੱਚ ਕਹਿਣ ਲੱਗੇ, ਕਿ ਪਿਤਾ ਜੀ ਦਾ ਤਾਂ ਬੁਢੇਪੇ ਕਾਰਨ ਸੁਭਾਅ ਹੋ ਗਿਆ ਹੈ, ਕਿ ਕੋਈ ਨਾ ਕੋਈ ਅਜਿਹਾ ਨੀਵਾਂ ਕੰਮ ਕਹਿੰਦੇ ਰਹਿੰਦੇ ਹਨ- ਲਹਿਣੇ! ਤੂੰ ਛੱਡ ਦੇ ਤੇ ਆਰਾਮ ਕਰ।



ਭਾਈ ਲਹਿਣਾ ਜੀ ਹੱਸ ਕੇ ਕਹਿਣ ਲੱਗੇ, ਸੇਵਕ ਦਾ ਕੰਮ ਤਾਂ ਸੇਵਾ ਕਰਨੀ ਹੈ, ਹੁਕਮ ਮੰਨਣਾ ਹੈ, ਮੈਂ ਕੋਈ ਰਾਜ-ਮਿਸਤਰੀ ਨਹੀਂ ਜੋ ਕੰਧ ਉਸਾਰ ਰਿਹਾ ਹਾਂ- ਇਹ ਤਾਂ ਗੁਰਦੇਵ ਦੀ ਇੱਛਾ ਵਿੱਚ ਚੱਲ ਕੇ ਮੈਨੂੰ ਸ਼ਾਂਤੀ-ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਜਿਵੇਂ ਵੀ ਗੁਰੂ-ਪਿਤਾ ਜੀ ਕਹਿਣਗੇ ਮੈਂ ਕਾਰਜ ਕਰਨ ਲੱਗ ਜਾਣਾ ਹੈ- ਕਰਾਉਣਾ ਤਾਂ ਆਪ ਪ੍ਰਮੇਸ਼ਰ ਰੂਪ, ਗੁਰੂ ਨਾਨਕ ਪਿਤਾ ਨੇ ਹੈ!

ਭਾਈ ਲਹਿਣਾ ਜੀ ਨੂੰ ਇਹ ਸੋਝੀ ਹੋ ਚੁੱਕੀ ਸੀ ਕਿ ਮਾਲਕ ਦੀ ਪ੍ਰਾਪਤੀ ਤਾਂ ਕੇਵਲ ਹੁਕਮ ਪਛਾਣ ਕੇ ਹੀ ਹੋ ਸਕਦੀ ਹੈ। ਹੁਕਮ ਨੂੰ ਮੰਨਣਾ ਹੀ ਸੇਵਕ ਦੀ ਪ੍ਰਵਾਨਗੀ ਹੈ। ਗੁਰੂ ਉਪਦੇਸ਼, ਕਿ ਧਾਰਮਿਕ ਰੂਪ ਵਿੱਚ ਤੁਸੀਂ ਕਿਸੇ ਵੀ ਮੁਰਾਤਬੇ 'ਤੇ ਪਹੁੰਚ ਜਾਵੋ, ਪਰ ਕਿਰਤ ਨਹੀਂ ਤਿਆਗਣੀ, ਮਾਲਕ ਨਾਲ ਸੁਆਲ-ਜੁਆਬ ਨਹੀਂ ਕਰਨੇ ਅਤੇ ਧਰਮਸ਼ਾਲ ਦੀ ਸੰਭਾਲ ਤੇ ਸੇਵਾ ਨੂੰ ਹਰ ਸਮੇਂ ਪ੍ਰਮੁੱਖਤਾ ਦੇਣ ਦੀ ਸੋਝੀ ਭਾਈ ਲਹਿਣਾ ਜੀ ਨੂੰ ਹੋ ਚੁੱਕੀ ਸੀ।

ਅਸਲ ਵਿੱਚ ਧਰਮਸ਼ਾਲਾ ਦੀਆਂ ਕੰਧਾਂ ਕਿਰਤ, ਸੇਵਾ, ਸਿਮਰਨ ਤੇ ਹੁਕਮ 'ਤੇ ਅਧਾਰਤ ਹਨ। ਜੇ ਧਰਮਸ਼ਾਲ ਹੀ ਕਮਜ਼ੋਰ ਪੈ ਗਈ ਤਾਂ ਧਰਮ ਕਿਵੇਂ ਚਲ ਸਕੇਗਾ? ਸਿਆਲ ਦੀ ਰੁੱਤੇ ਰਾਤ ਨੂੰ ਬਾਰਸ਼ ਸਮੇਂ ਧਰਮਸ਼ਾਲ ਦੀ ਢੱਠੀ ਕੰਧ ਰਾਤ ਉਸੇ ਸਮੇਂ ਹੀ ਉਸਾਰਨੀ ਇਕ ਪ੍ਰਤੀਕ ਹੈ। ਕੰਧ ਤਾਂ ਅੱਗੋਂ-ਪਿੱਛੋਂ ਵੀ ਉਸਾਰੀ ਜਾ ਸਕਦੀ ਸੀ, ਇਹ ਤਾਂ ਹੁਕਮ ਪਛਾਨਣ ਦੀ ਪਰਖ ਸੀ।

ਦੂਸਰਾ, 'ਧਰਮਸ਼ਾਲਾ' ਦੀਆਂ ਕੰਧਾਂ ਕਦੇ ਵੀ ਰਾਜ-ਮਜ਼ਦੂਰ ਨਹੀਂ ਉਸਾਰਦੇ, ਇਨ੍ਹਾਂ ਦੀ ਤਾਂ ਉਸਾਰੀ ਹੀ ਗੁਰੂ ਭੈ-ਭਾਵਨੀ ਵਿੱਚ ਹੁਕਮੀ ਬੰਦੇ ਕਰਦੇ ਹਨ- ਇਹ ਧਰਮੀ ਪੁਰਸ਼ਾਂ ਦਾ ਕਾਰਜ ਹੈ ਤੇ ਕੇਵਲ ਗੁਰੂ ਮਹਾਰਾਜ ਦੀ ਰਜ਼ਾ ਵਿੱਚ ਰਹਿ ਕੇ ਹੀ ਹੋ ਸਕਦਾ ਹੈ। ਸਿੱਖਾਂ ਦੀ ਸਰਵ ਉੱਚ ਸੰਸਥਾ ਤੇ ਸਿੱਖ ਸ਼ਕਤੀ ਦੇ ਪ੍ਰਤੀਕ ਸ੍ਰੀ ਅਕਾਲ ਤਖਤ ਸਾਹਿਬ ਦੀ ਉਸਾਰੀ ਸਮੇਂ, "ਕਿਸੀ ਰਾਜ ਨਹਿ ਹਾਥ ਲਗਾਓ- ਬੁੱਢੇ ਔਹ ਗੁਰਦਾਸ ਬਣਾਇਓ" ਤੋਂ ਵੀ ਏਸੇ ਰਾਜ਼-ਰਹੱਸ ਦਾ ਅਰਥ ਸਪਸ਼ਟ ਹੁੰਦੇ ਹਨ। ਭਾਈ ਲਹਿਣਾ ਜੀ ਇਸ ਤਰ੍ਹਾਂ ਸਹਿਜ ਸੁਭਾਅ ਹੀ 'ਹੁਕਮੀ ਬੰਦਾ' ਬਣਨ ਦਾ ਇਕ ਹੋਰ ਬਿਖਮ ਇਮਤਿਹਾਨ ਪਾਸ ਕਰ ਗਏ।

ਭਾਈ ਲਹਿਣਾ ਜੀ ਹਰ ਸਮੇਂ ਸੇਵਾ-ਸਿਮਰਨ ਤੇ ਸੇਵਕੀ ਭਾਉ ਵਿੱਚ ਵਿਚਰਦੇ ਤਾਂ ਕਿ ਗੁਰੂ-ਪਿਤਾ ਗੁਰੂ ਨਾਨਕ ਦੇਵ ਜੀ ਦੀ ਖੁਸ਼ੀ ਪ੍ਰਾਪਤ ਹੋਵੇ। ਗੁਰੂ ਦੀ ਖੁਸ਼ੀ ਵਿੱਚ ਹੀ ਸੇਵਕ ਨੂੰ ਆਤਮਿਕ ਸ਼ਾਂਤੀ, ਹੁਲਾਸ ਤੇ ਸਵੈਮਾਣ-ਸਤਿਕਾਰ ਪ੍ਰਾਪਤ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ, ਭਾਈ ਲਹਿਣਾ ਜੀ ਦੀ ਸੇਵਾ ਭਾਵਨਾ ਤੋਂ ਬਹੁਤ ਖੁਸ਼ ਸਨ ਪਰ ਅਜਿਹਾ ਹੋਰਨਾਂ ਨੂੰ ਵਿਸ਼ਵਾਸ-ਅਹਿਸਾਸ ਕਰਾਉਣਾ ਜ਼ਰੂਰੀ ਸੀ। ਇਹੀ ਕਾਰਨ ਹੈ ਕਿ ਗੁਰੂ ਜੀ ਕਿਸੇ ਨਾ ਕਿਸੇ ਦਿਨ ਕੋਈ ਕੌਤਕ ਰਚ ਲੈਂਦੇ ਤਾਂ ਕਿ ਪੁੱਤਰਾਂ ਦਾ ਵਿਰਾਸਤੀ ਹੰਕਾਰ ਦੂਰ ਹੋ ਜਾਵੇ। ਇਕ ਦਿਨ ਸ਼ਾਮ ਦਾ ਦੀਵਾਨ ਕਾਫੀ ਰਾਤ ਗਈ ਤਕ ਚਲਦਾ ਰਿਹਾ। ਕੀਰਤਨ-ਵਿਚਾਰਾਂ ਦੀ ਸਮਾਪਤੀ 'ਤੇ ਸਾਰੇ ਸਿੱਖ-ਸੇਵਕ ਸਪੁੱਤਰ, ਰਾਤ ਨੂੰ ਆਰਾਮ ਕਰਨ ਲੱਗੇ। ਰਾਤ ਕਾਫੀ ਬੀਤ ਚੁੱਕੀ ਸੀ। ਗੁਰੂ ਜੀ ਨੇ ਆਵਾਜ਼ ਦਿੱਤੀ, ਪੁੱਤਰ ਸ੍ਰੀ ਚੰਦ! ਸਾਡੇ ਕੱਪੜੇ ਮੈਲੇ ਹੋ ਗਏ ਹਨ, ਜਾਓ ਤੇ ਇਨ੍ਹਾਂ ਨੂੰ ਧੋ-ਸੁਕਾ ਕੇ ਸਵੱਛ ਕਰ ਲਿਆਓ? ਸਪੁੱਤਰ ਸ੍ਰੀ ਚੰਦ ਅਗੋਂ ਕਹਿਣ ਲੱਗੇ ਪਿਤਾ ਜੀ ਰਾਤ ਕਾਫ਼ੀ ਹੋ ਗਈ ਹੈ, ਖੂਹ ਚੱਲਣੇ ਬੰਦ ਹੋ ਗਏ ਹਨ, ਰਾਤ ਹਨੇਰੀ ਹੈ, ਕੱਪੜੇ ਕਿਵੇਂ ਇਸ ਸਮੇਂ ਧੁਪ-ਸੁੱਕ ਸਕਦੇ ਹਨ? ਦਿਨ ਚੜ੍ਹੇ ਕੱਪੜੇ ਧੋ ਕੇ ਨਾਲ ਸੁਕਾ ਦਿਆਂਗੇ। ਇਸ ਸਮੇਂ ਤੁਸੀਂ ਵੀ ਆਰਾਮ ਕਰੋ ਤੇ ਸਾਨੂੰ ਵੀ ਕਰਨ ਦਿਓ। ਪਰ ਗੁਰੂ ਜੀ

ਨੇ ਕਿਹਾ ਕਿ ਮਨੁੱਖ ਨੂੰ ਬਸਤਰ ਸਵੱਛ ਹੀ ਪਹਿਨਣੇ ਚਾਹੀਦੇ ਹਨ- ਹੁਣ ਧੁਪ ਕੇ ਸਵੱਛ ਹੋ ਜਾਣ ਤਾਂ ਚੰਗਾ ਹੈ! ਸ੍ਰੀ ਚੰਦ ਕਹਿਣ ਲੱਗਾ, ਕਿ ਜੇਕਰ ਬਸਤਰ ਬਦਲਣੇ ਹਨ ਤਾਂ ਦੂਸਰੇ ਪਾ ਲਵੋ, ਇਹ ਸਵੇਰੇ ਸਾਫ਼ ਹੋ ਜਾਣਗੇ। ਸ੍ਰੀ ਚੰਦ ਨੇ ਹੁਕਮ ਨੂੰ ਨਹੀਂ ਪਛਾਣਿਆ, ਸਵਾਲ-ਜੁਆਬ ਕੀਤੇ ਤਾਂ ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਬਸਤਰ ਸਵੱਛ ਕਰ ਕੇ ਲਿਆਉਣ ਲਈ ਕਿਹਾ। ਭਾਈ ਲਹਿਣਾ ਜੀ ਨੇ 'ਸਤਿ' ਕਰ ਉਸ ਸਮੇਂ ਹੀ ਬਸਤਰ ਲਏ, ਬਾਹਰ ਜਾ ਕੇ ਬਸਤਰ ਧੋ-ਸੁਕਾ ਕੇ ਲੈ ਆਂਦੇ। ਭਾਈ ਲਹਿਣਾ ਜੀ ਨੇ ਉਸ ਰਾਤ ਸਮੇਂ ਹੁਕਮ ਪਛਾਣ ਕੇ ਬਸਤਰ ਧੋ ਕੇ ਇਉਂ ਮਹਿਸੂਸ ਕੀਤਾ ਜਿਵੇਂ ਦੁਪਹਿਰ ਦਾ ਸਮਾਂ ਹੋਵੇ, ਭਾਵ ਦਿਨ ਦਾ ਚਾਨਣ ਹੀ ਮਹਿਸੂਸ ਕੀਤਾ। ਭਾਈ ਲਹਿਣੇ ਦੇ ਸਰੀਰਕ ਚੋਲੇ ਦੀ ਹਉਮੈ-ਹੰਕਾਰ ਰੂਪੀ ਮੈਲ ਗੁਰੂ ਦਾ ਹੁਕਮ ਪਛਾਣ ਕੇ ਰਾਤ ਸਮੇਂ ਹੀ ਨਿਕਲ ਗਈ। ਅਗਿਆਨਤਾ ਦਾ ਘੁੱਪ ਹਨੇਰਾ ਗੁਰੂ-ਗਿਆਨ ਦੇ ਚਾਨਣ ਨਾਲ ਦੂਰ ਹੋ ਗਿਆ। ਗਿਆਨ ਦੇ ਸੂਰਜ- ਗੁਰੂ ਨਾਨਕ ਸਾਹਿਬ ਦੇ ਹੁਕਮ ਨੂੰ ਮੰਨ ਕੇ ਭਾਈ ਲਹਿਣਾ ਜੀ ਨੇ ਦਿਨ ਦਾ ਚਾਨਣ ਮਹਿਸੂਸ ਕਰ ਲਿਆ।



ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਇਸ ਵਾਰਤਾਲਾਪ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ ਹੈ:

ਜਬ ਲਹਿਣੇ ਪ੍ਰਤਿ ਸਤਿਗੁਰ ਭਾਖਾ।
ਹਮ ਚਾਦਰ ਪੁਰਖਾ ਧੋ ਲਾਖਾ।
ਤਬਹਿ ਉਠਯੋ ਬਡਭਾਗਾ।
ਸਰਿ ਮਹਿ ਜਾ ਪਦ ਧੋਵਨ ਲਾਗਾ।
ਬਾਸਰ ਅਰਧ ਭਾ ਲਖਯਨ ਪਰਤੂ।
ਲਖਿ ਲਹਿਣੇ ਮਨ ਅਚਰਜ ਸਮਤੂ।
ਧੋਇ ਸੁਕਾਇ ਚਲੈ ਲੈ ਆਵਾ।
ਧਰ ਸਤਿਗੁਰਿ ਢਿਗ ਭਾਲ ਨਿਵਾਵਾ।
(ਨਾਨਕ ਪ੍ਰਕਾਸ਼, ਉਤਰਾਰਧ, ਅਧਿਆਇ ੫੨)



'ਸ੍ਰੀ ਗੁਰੂ ਪੰਥ ਪ੍ਰਕਾਸ਼' ਦੇ ਕਰਤਾ ਨੇ ਵੀ ਇਸ ਘਟਨਾ ਨੂੰ ਰੂਪਮਾਨ ਕੀਤਾ ਹੈ:

ਕਿਤਿਕ ਦਿਵਸ ਅਬਿ ਚਢਯੋ,
ਬਸਨ ਹਮਰੇ ਧੋ ਲਯਾਵੋ।
ਪਿਖਿ ਸੁਤ ਸਿੱਖਨ ਕਹਯੋ,
ਅਰਧ ਨਿਸ ਕਹਾਂ ਪਠਾਵੋ।
ਫਿਰ ਲਹਿਣੈ ਕੋ ਕਹਯੋ ਜਬੈ,
ਤਬਿ ਇਕ ਅਸ ਰਮਯੋ॥੪●॥....
ਕਰਿ ਸਫਾਇ ਸੁਕਾਇ ਲਯਾਇ,
ਗੁਰ ਆਗੈ ਧਾਰੇ।
(ਸ੍ਰੀ ਗੁਰ ਪੰਥ ਪ੍ਰਕਾਸ਼ ਪੰਨਾ ੫੬੪)

ਗੁਰੂ ਨਾਨਕ ਦੇਵ ਜੀ ਇਕ ਦਿਨ ਕੇਸੀਂ ਇਸ਼ਨਾਨ ਕਰਨ ਖੂਹ 'ਤੇ ਗਏ। ਸਿੱਖ ਸੇਵਕ ਵੀ ਨਾਲ ਸਨ। ਕੇਸ ਧੋਣ ਵਾਸਤੇ ਪਿੰਡਾਂ ਵਿੱਚ ਆਮ ਕਰਕੇ ਦਹੀਂ-ਲੱਸੀ ਦੀ ਹੀ ਵਰਤੋਂ ਕੀਤੀ ਜਾਂਦੀ ਸੀ। ਗੁਰੂ ਜੀ ਨੇ ਜਦ ਕੇਸ ਦਹੀਂ ਨਾਲ ਧੋ ਕੇ ਸਵੱਛ ਕਰ ਲਏ ਤਾਂ ਅਚਾਨਕ ਖਾਲੀ ਕਟੋਰਾ ਹੱਥੋਂ ਨਿਕਲ ਡੂੰਘੇ ਟੋਏ ਵਿੱਚ ਡਿੱਗ ਪਿਆ। ਟੋਇਆ ਗੰਦੇ ਪਾਣੀ ਨਾਲ ਭਰਿਆ ਪਿਆ ਸੀ। ਗੁਰੂ ਜੀ ਨੇ ਆਪਣੇ ਸਪੁੱਤਰਾਂ ਨੂੰ ਪਹਿਲਾਂ ਕਟੋਰਾ ਕੱਢਣ ਲਈ ਕਿਹਾ। ਸਪੁੱਤਰਾਂ ਦਾ ਜੁਆਬ ਸਪੱਸ਼ਟ ਸੀ, ਗੰਦੇ ਪਾਣੀ ਦੇ ਟੋਏ ਵਿੱਚ ਅਸੀਂ ਨਹੀਂ ਵੜ ਸਕਦੇ। ਕੰਮੀ-ਕਮੀਨ ਪਾਸੋਂ ਕਢਵਾ ਦੇਵਾਂਗੇ।

ਬ੍ਰਾਹਮਣੀ ਮੱਤ ਦੀ ਕਰਮ ਵੰਡ ਅਨੁਸਾਰ ਇਹ ਕੰਮ ਨੀਵੀਂ ਜਾਤ ਦੇ ਲੋਕ ਹੀ ਕਰ ਸਕਦੇ ਸਨ। ਗੰਦੀਆਂ ਨਾਲੀਆਂ 'ਚ ਵੜਨਾ, ਗੋਹਾ-ਕੂੜਾ ਕਰਨਾ, ਗਰੀਬਾਂ ਤੇ ਨੀਵੀਂ-ਜਾਤ ਦੇ ਲੋਕਾਂ ਦਾ ਕੰਮ ਸੀ। ਉੱਚ ਜਾਤੀ ਦੇ ਲੋਕ ਜੇਕਰ ਅਜਿਹਾ ਕੰਮ ਕਰਦੇ ਸਨ ਤਾਂ ਉਹ ਭਿੱਟੇ ਮੰਨੇ ਜਾਂਦੇ ਸਨ।

ਗੁਰੂ ਸਪੁੱਤਰਾਂ ਦੇ ਨਾਂਹ ਕਰਨ 'ਤੇ ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਗੰਦੇ ਨਾਲੇ ਵਿੱਚੋਂ ਕਟੋਰਾ ਕੱਢਣ ਵਾਸਤੇ ਇਸ਼ਾਰਾ ਕੀਤਾ। ਹੁਕਮ-ਪਾਲਕ ਲਹਿਣਾ ਜੀ ਉਸੇ ਸਮੇਂ ਹੀ ਡੂੰਘੇ ਟੋਏ ਵਿੱਚ ਵੜ ਗਏ। ਆਪ ਜੀ ਦੇ ਸਾਰੇ ਬਸਤਰ ਤੇ ਸਰੀਰ ਗੰਦਗੀ ਨਾਲ ਭਰ ਗਿਆ ਪਰ ਆਪ ਨੇ ਗੁਰੂ ਹੁਕਮ ਨੂੰ ਮੰਨਦਿਆਂ ਕਟੋਰਾ ਗੰਦੇ-ਪਾਣੀ ਵਿੱਚੋਂ ਕੱਢ ਕੇ ਪਹਿਲਾਂ ਚੰਗੀ

ਤਰ੍ਹਾਂ ਮਾਂਜਿਆ- ਸਵਾਰਿਆ, ਸਵੱਛ ਪਾਣੀ ਨਾਲ ਧੋਇਆ ਤੇ ਫਿਰ ਗੁਰੂ ਜੀ ਦੇ ਹੱਥਾਂ ਵਿੱਚ ਧਰਿਆ। ਭਾਈ ਲਹਿਣਾ ਜੀ ਨੇ ਗੰਦੇ ਟੋਏ ਵਿੱਚ ਵੜਨ ਤੋਂ ਜ਼ਰਾ ਗੁਰੇਜ਼ ਨਹੀਂ ਕੀਤਾ, ਦੇਰ ਨਾ ਲਗਾਈ, ਆਪ ਆਪਣੇ ਕੱਪੜੇ ਪਾਣੀ ਨਾਲ ਸਵੱਛ ਕਰ, ਇਸ਼ਨਾਨ ਕੀਤਾ ਤੇ ਫਿਰ ਧਰਮਸ਼ਾਲ ਆਏ।

ਅਸਲ ਵਿੱਚ ਗੁਰੂ ਨਾਨਕ ਦੇਵ ਜੀ ਤਾਂ ਅਜਿਹੇ ਮਹਾਂ-ਮਾਨਵ ਦੀ ਸਿਰਜਨਾ ਕਰ ਰਹੇ ਸਨ ਜੋ ਵਹਿਮਾਂ, ਭਰਮਾਂ, ਵਿਤਕਰੇ, ਵਖਰੇਵਿਆਂ, ਪਖੰਡਾਂ, ਉਚ-ਨੀਚ, ਜਾਤੀ ਭੇਦ-ਭਾਵ ਦੇ ਚਿੱਕੜ ਨਾਲ ਲਿਬੜੇ ਹੋਏ ਸਮਾਜ ਨੂੰ ਇਕ ਨਰੋਏ ਸਮਾਜ ਦਾ ਰੂਪ ਪ੍ਰਦਾਨ ਕਰ ਸਕੇ। ਇਹ ਵਿਗਿਆਨਕ ਸੱਚ ਹੈ, ਕਿ ਜੇ ਕਰ ਤੁਸੀਂ ਕੀਮਤੀ ਮੋਤੀਆਂ ਦੀ ਭਾਲ ਕਰਨੀ ਹੋਵੇ ਤਾਂ ਗਹਿਰੇ ਸਮੁੰਦਰੀ ਪਾਣੀਆਂ ਵਿੱਚ ਡੁਬਕੀਆਂ ਲਾਉਣੀਆਂ ਹੀ ਪੈਣਗੀਆਂ। ਗੁਰੂ ਨਾਨਕ ਸਾਹਿਬ, 'ਨਾਨਕ ਨਿਰਮਲ ਪੰਥ' ਨੂੰ ਚਲਾਉਣ ਲਈ ਸਦੀਆਂ ਤੋਂ ਧਾਰਮਿਕ, ਸਮਾਜਿਕ, ਜਾਤੀ ਭੇਦ ਭਾਵ ਨਾਲ ਮਲੀਨ ਹੋ ਚੁੱਕੇ ਸਮਾਜ ਨੂੰ ਸਵੱਛ ਕਰਨਾ ਲੋਚਦੇ ਸਨ।

ਸਮਾਜ ਦਾ ਸੁਧਾਰ ਤਾਂ ਹੋ ਸਕਦਾ ਸੀ ਜੇਕਰ ਅਖੌਤੀ ਨੀਵੀਂ ਜਾਤਾਂ ਦੇ ਲੋਕਾਂ ਵਿੱਚ ਵਿਚਰ ਕੇ ਉਨ੍ਹਾਂ ਨੂੰ ਮਨੁੱਖੀ ਜੀਵਨ ਦੇ ਆਦਰਸ਼ ਦਾ ਅਹਿਸਾਸ ਕਰਵਾਇਆ ਜਾਵੇ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਜਦ ਉਦਾਸੀਆਂ ਲਈ ਚੱਲਦੇ ਹਨ ਤਾਂ ਸਭ ਤੋਂ ਪਹਿਲਾਂ ਸਮਾਜ ਦੇ ਨੀਵੀਂ ਕਹੇ ਜਾਂਦੇ ਵਰਗ ਦੇ ਪ੍ਰਤੀਕ ਭਾਈ ਲਾਲੋ ਪਾਸ ਡੇਰਾ ਕਰਦੇ ਹਨ। ਭਾਈ ਲਹਿਣਾ ਜੀ ਨੇ ਵੀ ਗੁਰੂ ਨਾਨਕ ਰੂਪ ਵਿੱਚ ਪ੍ਰਗਟ ਹੋਣਾ ਸੀ। ਇਹ ਪ੍ਰੀਖਿਆਵਾਂ ਦੇ ਕੌਤਕ ਪਿਤਾ ਪੁਰਖੀ ਹੰਕਾਰ, ਉੱਚ ਜਾਤੀ ਦਾ ਗੁਮਾਨ ਦੂਰ ਕਰਨ ਵਾਸਤੇ ਹੀ ਗੁਰੂ ਜੀ ਰਚ ਰਹੇ ਸਨ। ਗੱਲ ਕੇਵਲ ਕਟੋਰੇ ਨੂੰ ਗੰਦੇ ਪਾਣੀ ਵਿੱਚੋਂ ਕੱਢਣ, ਮਾਂਜਣ-ਸਵਾਰਨ ਦੀ ਹੀ ਨਹੀਂ ਸੀ ਇਹ ਤਾਂ ਕੇਵਲ ਪ੍ਰਤੀਕ ਹੈ ਸਮਾਜਿਕ ਗੰਦਗੀ ਨੂੰ ਸਾਫ ਕਰਨ ਦਾ। ਗੰਦਗੀ ਨੂੰ ਹਟਾਉਣ ਲਈ ਸਮਾਜਿਕ ਬੁਰਾਈਆਂ ਨਾਲ ਭਰਪੂਰ ਸਮਾਜ ਵਿੱਚ ਵਿਚਰਨ ਦਾ! ਆਪਣੀ ਹਉਮੈ-ਹੰਕਾਰ ਨੂੰ ਦੂਰ ਕਰ ਕੇ ਮਨ ਰੂਪੀ ਕਟੋਰੇ ਮਾਂਜ ਮਨਾਂ ਦੀ ਮੈਲ ਸਾਫ਼ ਕਰਨ ਦਾ।

ਗੁਰੂ ਨਾਨਕ ਸਾਹਿਬ , ਆਗਿਆ-ਪਾਲਕ ਭਾਈ ਲਹਿਣਾ ਜੀ 'ਤੇ ਬਹੁਤ ਖੁਸ਼ ਹੋਏ ਤੇ ਮਾਤਾ ਸੁਲੱਖਣੀ ਨੂੰ ਕਹਿਣ ਲੱਗੇ- ਦੇਖ ਇਨ੍ਹਾਂ ਦੋ ਸੰਸਾਰੀ ਪੁੱਤਰਾਂ ਵੱਲ ਤੇ ਮੇਰੇ ਇਕ ਅਧਿਆਤਮਕ-ਆਗਿਆਕਾਰੀ ਪੁੱਤਰ ਵੱਲ! ਤੈਨੂੰ ਅੰਤਰ ਸਪੱਸ਼ਟ ਦਿਖਾਈ ਦੇਵੇਗਾ? ਗੁਰੂ ਨਾਨਕ ਸਾਹਿਬ ਭਾਈ ਲਹਿਣਾ ਜੀ ਨੂੰ ਹਰ ਪੱਖ ਤੋਂ ਬਲਵਾਨ ਬਣਾਉਣਾ ਚਾਹੁੰਦੇ ਸਨ। ਬਿਖ਼ਮ ਪ੍ਰੀਖਿਆ 'ਚੋਂ ਸਫ਼ਲ ਹੋ ਕੇ ਹੀ ਬਿਖੜੇ ਸਮਾਜਿਕ, ਧਾਰਮਿਕ, ਰਾਜਸੀ, ਸਭਿਆਚਾਰਕ ਹਾਲਾਤਾਂ ਦਾ ਸਫ਼ਲਤਾ ਸਹਿਤ ਮੁਕਾਬਲਾ ਕੀਤਾ ਜਾ ਸਕਦਾ ਸੀ। ਨੀਚਾਂ ਨੂੰ ਗਲੇ ਲਗਾਉਣਾ, ਉਸ ਸਮੇਂ ਬਹੁਤ ਵੱਡਾ ਇਨਕਲਾਬੀ ਕਾਰਜ ਸੀ।

ਕਟੋਰਾ ਕੱਢਣ ਦੇ ਬਿਰਤਾਂਤ ਨੂੰ ਭਾਈ ਸੰਤੋਖ ਸਿੰਘ ਨੇ ਨਿਮਨ ਲਿਖਤ ਸ਼ਬਦਾਂ ਵਿੱਚ ਅੰਕਤ ਕੀਤਾ ਹੈ:

ਤਬ ਲਹਿਣੇ ਦਿਸ ਕ੍ਰਿਪਾ ਨਿਧਾਨਾ,<br>
ਅਵਿਲੋਕਯੋ ਅਸ ਬਚਨ ਬਖਾਨਾ।<br>
ਮਹਾ ਭਾਗ ਕਰਦਮ ਕੇ ਮਾਹੀ,<br>
ਜਾਇ ਨਿਕਾਲ ਸ੍ਰਛ ਕਰ ਤਾਹੀ।<br>
ਗਰ ਬਹੁ ਮੋਲੋ ਚੀਰ ਸੁਹਾਈ,<br>
ਸੁਨਿ ਅਇਸੁ ਜਹਿ ਦੇਰ ਲਗਾਈ।<br>
ਕੂਦ ਪਰਯੋ ਕਰਦਮ ਕੈ ਮਾਹੀ,<br>
ਆਇਸ ਅਨੁਸਾਰੀ ਪ੍ਰਾਨ ਜਾਹੀ।<br>
ਬਾਸਨ ਕੋ ਨਿਕਾਸ ਲੈ ਆਵਾ,<br>
ਮਾਂਝਪਖਾਰਯੋ ਭਲਾ ਬਨਾਵਾ।<br>
(ਨਾਨਕ ਪ੍ਰਕਾਸ਼ ਉਤਰਾਧਯਾਇ ੫੨)

ਭਾਈ ਲਹਿਣਾ ਜੀ ਹਰ ਸਮੇਂ ਦਿਨ ਰਾਤ ਨਿਮਰਤਾ ਵਿੱਚ ਵਿਚਰਦੇ। ਸੇਵਾ-ਸਿਮਰਨ ਕਰਦਿਆਂ ਹੁਕਮ ਮੰਨਣ ਦੀ ਸਮਰੱਥਾ ਵੀ ਕਮਾਲ ਦੀ ਹੋ ਗਈ। ਗੁਰੂ ਨਾਨਕ ਸਾਹਿਬ ਦੇ ਦਰ ਤੋਂ ਮਿਠਤ, ਗਰੀਬੀ, ਸਹਿਨਸ਼ੀਲਤਾ ਦੇ ਗੁਣ ਪ੍ਰਾਪਤ ਹੋਏ। ਦਿਨ-ਬ-ਦਿਨ ਮਨ ਕਾਬੂ ਆ ਰਿਹਾ ਸੀ। ਗੁਰੂ ਨਾਨਕ ਦੇਵ ਜੀ ਦੇ ਦਰ-ਘਰ ਤਾਂ ਸਹਿਜ-ਯੋਗ ਸੀ, ਰਾਮ-ਰਾਜ ਦੀ ਅਵਸਥਾ ਸੀ ਪਰ ਬਾਕੀ ਸਮਾਜ ਤਾਂ ਬੇਜਾਨ, ਧਾਰਮਿਕ, ਸਮਾਜਿਕ, ਰਾਜਸੀ, ਸਭਿਆਚਾਰਕ ਗੁਲਾਮੀ ਦੀਆਂ ਜ਼ੰਜੀਰਾਂ ਵਿੱਚ ਬੱਧਾ ਹੋਇਆ ਸੀ। ਆਮ ਮਨੁੱਖ ਨੂੰ ਕਿਸੇ ਕਿਸਮ ਦੀ ਅਜ਼ਾਦੀ ਨਹੀਂ ਸੀ।

ਭਾਰਤੀ ਜਨਤਾ ਵਿੱਚੋਂ ਅਣਖ, ਮਾਣ ਤੇ ਸਵੈਮਾਨ ਖ਼ਤਮ ਹੋ ਚੁੱਕਾ ਸੀ ਤੇ ਹਰ ਤਰ੍ਹਾਂ ਦੀ ਗੁਲਾਮੀ ਦੇ ਆਦੀ ਹੋ ਚੁੱਕੀ ਸੀ, ਪਰ ਗੁਰੂ ਨਾਨਕ ਸਾਹਿਬ ਨੂੰ ਤਾਂ ਇਜ਼ਤ-ਪੱਤ ਵਾਲਾ ਜੀਵਨ ਪ੍ਰਵਾਨ ਸੀ। ਪੱਤ ਬਿਨਾਂ ਜੀਵਨ ਨੂੰ ਗੁਰਦੇਵ ਤਾਂ ਹਰਾਮ ਖਾਣ ਦੇ ਬਰਾਬਰ ਸਮਝਦੇ ਹਨ। ਮੁਰਦਾ ਹੋ ਚੁੱਕੇ ਹਿੰਦੂ ਸਮਾਜ ਵਿੱਚ ਸਵੈਮਾਣ, ਅਜ਼ਾਦੀ ਦੀ ਲਹਿਰ ਧਾਰਮਿਕ ਸੁਤੰਤਰਤਾ ਪ੍ਰਤੀ ਚੇਤਨਤਾ ਪ੍ਰਦਾਨ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਅਨੇਕਾਂ ਮਹੱਤਵਪੂਰਨ ਕਾਰਜ ਕੀਤੇ। ਪਰ ਸਮਾਜਿਕ ਬੁਰਾਈਆਂ ਤੇ ਧਰਮ ਦੀਆਂ ਮਨਮੱਤੀ ਗਤੀਵਿਧੀਆਂ ਤਾਂ ਹੀ ਰੁਕ ਸਕਦੀਆਂ ਹਨ ਜੇ ਸਮਾਜ ਦੇ ਹੇਠਲੇ ਪੱਧਰ 'ਤੇ ਵਿਚਰ ਕੇ ਸਮਾਜ ਸੁਧਾਰਿਕ ਕਾਰਜ ਕੀਤੇ ਜਾਣ। ਇਕ ਆਦਰਸ਼ਕ ਸਮਾਜ, ਧਰਮ, ਕੌਮ ਦੀ ਸਿਰਜਨਾ ਗੁਰੂ ਨਾਨਕ ਦੇਵ ਜੀ ਕਰਨੀ ਲੋਚਦੇ ਸਨ, ਜਿਸ ਵਾਸਤੇ ਪੈਰ-ਪੈਰ 'ਤੇ ਭਾਈ ਲਹਿਣਾ ਜੀ ਨੂੰ ਤਿਆਰ ਕਰ ਰਹੇ ਸਨ।

ਭਾਰਤੀ ਸਮਾਜ ਵਿੱਚ ਉਸ ਸਮੇਂ ਮੁਰਦਾ ਭਾਵ ਮਰੇ ਹੋਏ ਨੂੰ ਹੱਥ ਲਾਉਣਾ ਨਖਿਦ ਕੰਮ ਸਮਝਿਆ ਜਾਂਦਾ ਸੀ ਤੇ ਮੁਰਦੇ ਉਠਾਉਣੇ, ਮਰੇ ਪਸ਼ੂ, ਜਾਨਵਰ ਆਦਿ ਚੁੱਕਣੇ ਨੀਵੀਂ ਜਾਤ ਦੇ ਲੋਕਾਂ ਦਾ ਕੰਮ ਸੀ, ਜਿਨ੍ਹਾਂ ਨੂੰ ਘਟੀਆ ਸ਼ਬਦਾਵਲੀ ਵਿੱਚ ਚੂਹੜੇ-ਚਮਾਰ ਕਿਹਾ ਜਾਂਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ, ਭਗਤ ਰਵਿਦਾਸ ਜੀ ਸੰਬੰਧੀ ਉਲੇਖ ਕਰਦਿਆਂ ਇਸ ਪਾਸੇ ਇਸ਼ਾਰਾ ਕਰਦੇ ਹੋਏ ਲਿਖਦੇ ਹਨ-

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥

(ਪੰਨਾ ੪੮੭)

ਅਸੀਂ ਆਪਣਾ ਪਿਤਾ-ਪੁਰਖੀ ਕਿੱਤਾ ਮੁਰਦੇ-ਜਾਨਵਰ ਚੁੱਕਣ ਦਾ ਕਰਦੇ ਸੀ ਕਿ ਮਾਲਕ ਨੇ ਰਹਿਮਤ ਕਰ ਕੇ ਮਾਇਆ ਹਉਮੈ ਤੋਂ ਨਿਜਾਤ ਦੇ ਦਿੱਤੀ। ਉੱਚ ਜਾਤੀ ਦੇ ਅਖੌਤੀ ਸਾਧੂ ਲੋਕ ਇਹ ਕੰਮ ਨਹੀਂ ਸਨ ਕਰਦੇ। ਨੀਵੇਂ ਸਮਝੇ ਜਾਂਦੇ ਕੰਮ ਨੂੰ ਕਰ ਕੇ ਮਨ ਵਿੱਚ ਨਿਮਰਤਾ, ਨਿਰਮਾਣਤਾ ਆਉਣੀ ਸੁਭਾਵਿਕ ਹੈ, ਪਰ ਅਗਿਆਨਤਾ ਵੱਸ, ਹਉਮੈ ਅਧੀਨ ਉੱਚ ਜਾਤੀ ਦੇ ਲੋਕ ਆਪਣੇ ਕੰਮ ਵੀ ਆਪ ਕਰਨ ਨੂੰ ਤਿਆਰ ਨਹੀਂ ਸਨ। ਗੁਰੂ ਨਾਨਕ ਸਾਹਿਬ ਤਾਂ ਹਰ ਤਰ੍ਹਾਂ ਦੇ ਨੀਵੇਂ ਤੋਂ ਨੀਵੇਂ ਸਮਝੇ ਜਾਂਦੇ ਕੰਮ ਨੂੰ ਵੀ ਧਰਮ ਦੀ ਕਿਰਤ ਕਹਿ ਸਤਿਕਾਰਦੇ ਹਨ।

ਕਰਤਾਰਪੁਰ ਦੀ ਧਰਤ ਸੁਹਾਵੀ ਦੀ ਧਰਮਸਾਲ 'ਚ ਹੀ ਇਕ ਦਿਨ ਅਜਿਹੀ ਘਟਨਾ ਵਾਪਰ ਗਈ। ਧਰਮਸ਼ਾਲ ਵਿੱਚ ਰਾਤ ਸਮੇਂ ਬਿੱਲੀ ਚੂਹਿਆਂ ਦਾ ਸ਼ਿਕਾਰ ਕਰਦੀ ਹੋਈ ਇਕ ਮੁਰਦਾ ਚੂਹਾ ਛੱਡ ਗਈ। ਅੰਮ੍ਰਿਤ ਵੇਲੇ ਜਦ ਧਰਮਸ਼ਾਲਾ ਦਾ ਬੂਹਾ ਖੁਲ੍ਹਿਆ ਤਾਂ ਮੁਰਦਾ ਚੂਹੇ ਨੂੰ ਕੋਈ ਨਾ ਛੂਹੇ- ਕਾਰਨ ਜਾਤੀ ਗੁਮਾਨ। ਗੁਰੂ ਜੀ ਨੇ ਸਪੁੱਤਰਾਂ ਦੇ ਹੰਕਾਰ ਨੂੰ ਦੂਰ ਕਰਨ ਲਈ ਕਿਹਾ ਕਿ ਮੋਇਆ ਚੂਹਾ ਬਾਹਰ ਸੁੱਟ ਕੇ ਜਗ੍ਹਾ ਨੂੰ ਸਾਫ਼ ਕਰ ਦਿਉ। ਸਪੁੱਤਰਾਂ ਨੇ ਸੁਭਾਵਿਕ ਉੱਤਰ ਦਿੱਤਾ ਕਿ ਇਹ ਸਾਡਾ ਕੰਮ ਨਹੀਂ- ਸਵੇਰੇ ਸਫਾਈ ਵਾਲਾ ਕਾਮਾ/ਆਥੜੀ ਆਵੇਗਾ ਤਾਂ ਮੁਰਦਾਰ ਨੂੰ ਹਟਾਏਗਾ:

ਫਿਰ ਇਕ ਦਿਨ ਇਕ ਮੂਸ,
ਫਰਸ਼ ਪਰ ਮੁਰਦਾ ਹੇਰਾ।
ਪੂਤਨ ਛੁਹਯੋ ਨ ਲਖਿ ਅਪੂਤ,
ਇਨ ਬਿਨ ਢਿਲ ਮੇਰਾ॥੪੩॥
(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੫੬੪)

ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਕਿਹਾ ਕਿ ਤੁਸੀਂ ਮੁਰਦਾ ਚੂਹੀ ਹਟਾ ਕੇ ਸਫ਼ਾਈ ਕਰ ਦਿਓ! ਭਾਈ ਲਹਿਣਾ ਜੀ ਤਾਂ ਗੁਰੂ ਦੀ ਰਮਜ਼ ਨੂੰ ਸਮਝਣ ਲਗ ਗਏ ਸਨ। ਉਸ ਸਮੇਂ ਹੀ ਚੂਹਾ ਫੜ ਕੇ ਬਾਹਰ ਸੁੱਟਿਆ ਤੇ ਜਗ੍ਹਾ 'ਤੇ ਬਹੁਕਰ ਫ਼ੇਰ ਸਫ਼ਾਈ ਕਰ ਦਿੱਤੀ। ਦਿਨ-ਦਿਨ ਗੁਰੂ ਨਾਨਕ ਦੇਵ ਜੀ ਨੂੰ ਵਿਸ਼ਵਾਸ ਹੋ ਰਿਹਾ



ਸੀ ਕਿ ਭਾਈ ਲਹਿਣਾ ਹੀ ਸਮਾਜਿਕ ਗੰਦਗੀ, ਬੁਰਾਈਆਂ ਨੂੰ ਗਿਆਨ ਦੀ ਬਹੁਕਰ ਨਾਲ ਹੂੰਝ ਸੁੱਟਣ ਦੇ ਯੋਗ ਹੈ ਪਰ ਉਹ ਅਜੇ ਹੋਰ ਪਰਪਕਤਾ ਦੇਖਣੀ ਚਾਹੁੰਦੇ ਸਨ।

ਇਸੇ ਤਰ੍ਹਾਂ ਇਕ ਵਾਰ ਰਾਤ ਸਮੇਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ-ਸੇਵਕਾਂ ਪਾਸੋਂ ਜਾਣਨਾ ਚਾਹਿਆ ਕਿ 'ਰਾਤ ਕਿਤਨੀ ਕੁ ਗੁਜ਼ਰੀ' ਹੈ? 'ਮਹਿਮਾ ਪ੍ਰਕਾਸ਼ ਵਾਰਤਕ' ਦੇ ਸ਼ਬਦਾਂ ਵਿੱਚ ਇਹ ਵਾਰਤਾਲਾਪ ਇਸ ਤਰ੍ਹਾਂ ਹੋਇਆ:
"ਏਕ ਸਮੇਂ ਬਾਬੇ ਜੀ ਨੇ ਰਾਤ ਕੋ, ਬੁੱਢੇ ਸੇ ਪੁੱਛਿਆ:

ਬੁੱਢਿਆ ਰਾਤ ਕਿਤਨੀ ਰਹਿੰਦੀ ਹੈ?
ਤਾਂ ਬੁੱਢੇ ਆਖਿਆ:
ਮਿਹਰਬਾਨ! ਸਵਾ ਪਹਿਰ ਰਾਤ ਹੈ।
ਤਾਂ ਬਾਬੇ ਆਖਿਆ,
ਤੈਨੂੰ ਕਿਵੇਂ ਮਾਲੂਮ ਹੋਇਆ?
ਬੁੱਢੇ ਆਖਿਆ:
ਅਸੀਂ ਜੱਟ ਹਾਂ, ਤਾਰੇ ਦੇਖ ਕੇ ਮਾਲੂਮ ਕਰਦੇ ਹਾਂ।
ਫੇਰ ਬਾਬਾ ਜੀ (ਗੁਰੂ) ਅੰਗਦ ਜੀ ਨੂੰ ਪੁੱਛਿਆ:
ਪੁਰਖਾ! ਰਾਤ ਕਿਤਨੀ ਹੈ?
ਤਾਂ ਆਖਿਓ ਸੁ ਮਿਹਰਬਾਨ! 'ਤੇਰੀ ਰਾਤ ਤੇਰਾ ਦਿਨ', ਤੂੰ ਸਭ ਕੁਝ ਜਾਨਤਾ ਹੈਂ; ਰਾਤ ਦਿਨ ਪ੍ਰਯੋਜਨ ਨਹੀਂ।

ਤਬ ਬਾਬਾ ਪ੍ਰਸੰਨ ਬਹੁਤ ਹੋਏ।"

ਰਾਤ ਦਿਵਸ ਜਾਨਤ ਹਮ ਨਾਹੀ।
ਕਿਵ ਦਿਨ ਧਿਆਨ ਸਤਿਗੁਰ ਮਨਾਹੀ।

ਜਦ ਗੁਰੂ ਨਾਨਕ ਦੇਵ ਜੀ ਨੇ ਬਾਬਾ ਲਹਿਣਾ ਜੀ ਨੂੰ ਰਾਤ ਬੀਤਣ ਤੇ ਦਿਨ ਦੇ ਚੜ੍ਹਣ ਬਾਰੇ ਪੁਛਿਆ, ਤਾਂ ਭਾਈ ਲਹਿਣਾ ਜੀ ਨੇ ਸੁਭਾਵਿਕ ਉੱਤਰ ਦਿੱਤਾ, ਗੁਰਦੇਵ ਦਿਨ-ਰਾਤ ਤੁਹਾਡੇ ਹੁਕਮ ਵਿੱਚ ਹਨ। ਜਿੰਨੀ ਆਪ ਨੇ ਰਾਤ ਬਤਾ ਦਿੱਤੀ ਉਨ੍ਹੀ ਰਾਤ ਬੀਤ ਗਈ ਬਾਕੀ ਵੀ ਤੁਹਾਡੀ ਰਜ਼ਾ ਵਿੱਚ ਬੀਤ ਜਾਵੇਗੀ। ਗੁਰੂ ਨਾਨਕ ਸਾਹਿਬ ਭਾਈ ਲਹਿਣਾ ਜੀ ਦੀ ਸੇਵਕੀ ਸੁਭਾਅ ਨੂੰ ਰੋਜ਼ਾਨਾ ਜਾਣ ਰਹੇ ਸਨ।

ਰਾਤ ਦਿਨ ਤਾਂ ਸਤਿਗੁਰੂ ਦੇ ਭਾਣੇ ਵਿੱਚ ਹਨ, ਰਾਤ ਅਗਿਆਨਤਾ ਦੀ ਪ੍ਰਤੀਕ ਹੈ ਤੇ ਦਿਨ ਗਿਆਨਮਈ ਪ੍ਰਕਾਸ਼ ਦਾ। ਇਹ ਗੁਰੂ 'ਤੇ ਨਿਰਭਰ ਹੈ ਕਿ ਉਸਨੇ ਸੇਵਕ ਦੀ ਅਗਿਆਨਤਾ ਦੀ ਰਾਤ ਕਿਤਨੀ ਨਿਬੇੜਨੀ ਹੈ ਤੇ ਗਿਆਨ ਦਾ ਦਿਨ ਕਿਤਨਾ ਚੜ੍ਹਾਉਣਾ ਹੈ। ਭਾਈ ਲਹਿਣਾ ਸੇਵਕੀ ਭਾਉ ਨੂੰ ਪ੍ਰਾਪਤ ਕਰ ਚੁੱਕੇ ਸਨ। ਬਾਕੀ ਅਜੇ ਸੰਸਾਰਿਕ ਗਿਣਤੀਆਂ-ਮਿਣਤੀਆਂ ਵਿੱਚ ਹੀ ਵਿਚਰ ਰਹੇ ਸਨ ਤੇ ਭਾਈ ਲਹਿਣਾ ਜੀ ਪ੍ਰੇਮਾ-ਭਗਤੀ ਦੀਆਂ ਲਹਿਰਾਂ ਵਿੱਚ ਤਾਰੀਆਂ ਲਾ ਰਹੇ ਸਨ।



ਭਾਰਤੀ ਸਮਾਜ 'ਚ ਜਨਮ, ਜਾਤ, ਧਰਮ, ਵਰਗ ਵੰਡ ਕਰਕੇ ਪਸਰੀਆਂ ਅਨੇਕਾਂ ਬਿਮਾਰੀਆਂ ਦਾ ਅਹਿਸਾਸ ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਹੱਡ-ਬੀਤੀਆਂ, ਨਿੱਕੀਆਂ-ਵੱਡੀਆਂ ਘਟਨਾਵਾਂ ਰਾਹੀਂ ਕਰਵਾ ਦਿੱਤਾ ਸੀ। ਗੁਰੂ ਜੀ ਨੇ, ਭਾਈ ਲਹਿਣਾ ਜੀ ਦੇ ਮਨ ਵਿੱਚੋਂ ਉੱਚ ਜਾਤੀ ਦੇ ਭਰਮ ਦਾ ਨਾਸ਼ ਕਰ ਕੇ, ਗਰੀਬਾਂ, ਮਜ਼ਲੂਮਾਂ, ਲੋੜਵੰਦਾਂ ਵਾਸਤੇ ਹਮਦਰਦੀ ਦਾ ਅਹਿਸਾਸ ਜਗਾ ਦਿੱਤਾ। ਪਰ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਸਮਾਜ ਦੇ ਉਸ ਵਿਰਾਟ ਸਰੂਪ ਤੋਂ ਵੀ ਜਾਣੂ ਕਰਵਾਉਣਾ ਜ਼ਰੂਰੀ ਸਮਝਦੇ ਸਨ, ਜਿਸ ਵਿੱਚ ਮਨੁੱਖ ਮਾਨਵ-ਸਮਾਜ ਦਾ ਖੂਣ ਪੀਣ ਤੇ ਮਾਸ ਖਾਣ ਤੋਂ ਗੁਰੇਜ਼ ਨਹੀਂ ਸੀ ਕਰਦਾ। ਸਮਾਜਿਕ ਨਾ-ਬਰਾਬਰੀ ਕਰਕੇ ਇਕ ਵਰਗ ਦੂਸਰੇ ਵਰਗ ਦਾ ਖੂਨ ਚੂਸ ਰਿਹਾ ਸੀ। ਸਮਾਜ ਦਾ ਇਕ ਹਿੱਸਾ ਇਤਨਾ ਲਤਾੜਿਆ-ਮਤਾੜਿਆ ਗਿਆ ਸੀ, ਕਿ ਉਹ ਮੁਰਦੇ ਸਮਾਨ ਸੀ, ਦੂਸਰਾ ਮੁਰਦਾਰ-ਹਰਾਮ ਖਾਣ ਦਾ ਆਦੀ ਹੋ ਚੁੱਕਾ ਸੀ।

ਸਮਾਜ ਦੇ ਅਸਲ ਸਰੂਪ ਤੋਂ ਜਾਣੂ ਕਰਾਉਣ ਲਈ ਗੁਰੂ ਨਾਨਕ ਦੇਵ ਜੀ ਨੇ ਬਹੁਤ ਅਨੋਖਾ ਭੇਸ ਧਾਰਣ ਕਰ ਲਿਆ, ਜਿਸ ਨੂੰ ਭਾਈ ਗੁਰਦਾਸ ਜੀ ਨੇ 'ਧਾਣਕ ਰੂਪ' ਕਿਹਾ ਹੈ। ਹੱਥ ਵਿੱਚ ਸੋਟਾ, ਮੈਲੇ-ਕੁਚੈਲੇ ਕੱਪੜੇ, ਗਲੇ ਗੋਦੜੀ, ਨਾਲ ਸ਼ਿਕਾਰੀ ਕੁੱਤੇ ਲਏ ਤੇ ਧਰਮਸ਼ਾਲ ਤੋਂ ਸ਼ਮਸ਼ਾਨ-ਭੂਮੀ ਵੱਲ ਚਲ ਪਏ। ਹਰੇਕ ਨੂੰ ਕਹਿ-

ਸੁਣਾ ਦਿੱਤਾ ਕਿ ਕੋਈ ਮੇਰੇ ਸਾਥ ਨਾ ਆਵੇ, ਨਹੀਂ ਤਾਂ ਸੋਟੇ ਪੈਣਗੇ। ਪਰ ਬਹੁਤ ਸਾਰੇ ਪ੍ਰੇਮੀ ਗੁਰਸਿੱਖ ਗੁਰੂ ਜੀ ਦੇ ਪਿੱਛੇ ਦਰਿਆ ਰਾਵੀ ਦੇ ਬੇਲੇ ਵੱਲ ਨੂੰ ਚਲ ਪਏ। ਜੋ ਵੀ ਨੇੜੇ ਆਵੇ ਉਸਨੂੰ ਦੀਵਾਨਗੀ ਵਿੱਚ ਸੋਟਾ ਮਾਰ ਕੇ ਭਜਾ ਦੇਣ। ਥੋੜ੍ਹੀ ਦੂਰ ਜਾ ਕੇ ਗੁਰੂ ਜੀ ਨੇ ਸਿੱਖਾਂ ਨੂੰ ਢੇਮਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਕੁਝ ਇਕ ਸਾਖੀਕਾਰਾਂ ਨੇ ਲਿਖਿਆ ਹੈ ਕਿ ਕੁਝ ਦੂਰੀ 'ਤੇ ਜਾ ਕੇ ਗੁਰੂ ਜੀ ਨੇ ਪਿੱਛੇ ਮੋਹਰਾਂ (ਰੁਪਏ) ਸੁੱਟਣੀਆਂ ਸ਼ੁਰੂ ਕੀਤੀਆਂ ਤਾਂ ਕਿ ਮਾਇਆ ਦੇ ਲਾਲਚੀ, ਮਾਇਆ ਨਾਲ ਵਿਰਚ ਜਾਣ। ਕੁਝ ਮਾਰ ਤੋਂ ਡਰਦੇ, ਕੁਝ ਲਾਲਚ ਵੱਸ, ਮੋਹਰਾਂ ਪ੍ਰਾਪਤ ਕਰ ਘਰਾਂ ਨੂੰ ਆ ਗਏ। ਗੁਰੂ ਜੀ ਨੇ ਪਿੱਛੇ ਮੁੜ ਕੇ ਦੇਖਿਆ ਤਾਂ ਕੁਝ ਸਿੱਖ ਅਜੇ ਵੀ ਨਾਲ ਆ ਰਹੇ ਸਨ। ਤਾਂ ਗੁਰੂ ਜੀ ਨੇ ਡਰਾਵੇ ਵਾਸਤੇ ਸ਼ਿਕਾਰੀ ਕੁੱਤੇ ਛੱਡ ਦਿੱਤੇ। ਕੁੱਤਿਆਂ ਦੇ ਪੈਣ ਕਾਰਨ ਕੁਝ ਸਿੱਖ ਹੋਰ ਆਪੋ-ਆਪਣੇ ਟਿਕਾਣਿਆਂ 'ਤੇ ਪਹੁੰਚ ਗਏ। ਸ਼ਾਮ ਦਾ ਸਮਾਂ ਸੀ, ਗੁਰੂ ਨਾਨਕ ਸਾਹਿਬ ਦੇ ਪਿੱਛੇ ਚੱਲਣ ਵਾਲੇ ਕੇਵਲ ਭਾਈ ਲਹਿਣਾ ਜੀ ਹੀ ਰਹਿ ਗਏ। ਗੁਰੂ ਜੀ ਨੇ ਰੁਕ ਕੇ ਪੁੱਛਿਆ, ਸਾਰੇ ਚਲੇ ਗਏ, ਭਾਈ! ਤੂੰ ਕਿਉਂ ਨਹੀਂ ਜਾਂਦਾ? ਭਾਈ ਲਹਿਣਾ ਜੀ ਨੇ ਮੁਸਕਰਾ ਕੇ ਕਿਹਾ, ਪਾਤਸ਼ਾਹ! ਹਰੇਕ ਦਾ ਆਪਣਾ ਘਰ-ਟਿਕਾਣਾ ਹੈ, ਜਿਥੇ ਚਲੇ ਗਏ ਹਨ। ਮੇਰਾ ਘਰ-ਟਿਕਾਣਾ ਤਾਂ ਤੁਸੀਂ ਹੋ, ਮੈਂ ਆਪਣੇ ਘਰ ਵਿੱਚ ਹੀ ਤਾਂ ਹਾਂ, ਤੁਹਾਡੇ ਸਾਥ ਦੇ ਹੁੰਦਿਆਂ ਮੈਨੂੰ ਕਿਧਰੇ ਜਾਣ ਦੀ ਲੋੜ ਨਹੀਂ। ਗੁਰੂ ਜੀ ਨੇ ਕਿਹਾ ਕਿ ਜੇ ਤੂੰ ਮੇਰਾ ਕਹਿਲਵਾਉਣਾ ਹੈ ਤਾਂ ਸਾਹਮਣੇ ਪਿਆ ਮੁਰਦਾ ਖਾਹ? ਆਪ ਜੀ ਨੇ ਪੁੱਛਿਆ- ਗੁਰਦੇਵ! ਸਿਰ ਵਾਲੇ ਪਾਸਿਓਂ ਖਾਵਾਂ ਜਾਂ ਪੈਰਾਂ ਵੱਲੋਂ? ਗੁਰੂ ਜੀ ਨੇ ਹੁਕਮ ਕੀਤਾ, ਵਿਚਕਾਰੋਂ। ਭਾਈ ਲਹਿਣਾ ਜੀ ਨੇ ਹੁਕਮ ਮੰਨਦੇ ਹੋਏ ਚਾਦਰ ਹਟਾਈ। ਦੇਖ ਕੇ ਹੈਰਾਨ ਰਹਿ ਗਏ ਕਿ ਇਹ ਤਾਂ ਪ੍ਰਸ਼ਾਦਿ ਸੀ।

ਭਾਈ ਲਹਿਣਾ ਜੀ ਇਸ ਸਮੇਂ ਮਨ-ਬਚਨ ਕਰਮ ਕਰਕੇ ਜਾਣ ਗਏ ਸਨ ਕਿ, ਗੁਰੂ ਦਾ ਹੁਕਮ ਮੰਨਣਾ ਜ਼ਰੂਰੀ ਹੈ, ਹੁਕਮ ਮੰਨਣ ਸਮੇਂ ਇਹ ਜਾਨਣ ਦੀ ਲੋੜ ਨਹੀਂ ਕਿ ਇਹ ਕੰਮ ਸੁਖੈਨ ਜਾਂ ਕਠਨ ਇਸ ਵਿੱਚ ਲਾਭ ਹੈ ਜਾਂ ਹਾਨੀ। ਹੁਕਮ ਪਾਲਕ ਤਾਂ ਜੋ ਕੁਝ ਵੀ ਖਾਂਦਾ, ਪੀਂਦਾ, ਪਹਿਨਦਾ, ਕਰਦਾ, ਸੌਣਾ, ਜਾਗਣਾ ਆਦਿ ਸਭ ਕਰਮ ਹੁਕਮ ਹੀ ਮੰਨਦਾ ਹੈ। ਹੁਕਮ 'ਚ ਜੀਵਨ ਗੁਜਾਰਨ ਵਾਲੇ ਹੁਕਮੀ ਬੰਦੇ ਵਾਸਤੇ ਗੁਰੂ ਦਾ ਸੀਤ ਪ੍ਰਸ਼ਾਦਿ ਗੁਰੂ ਦੀ ਬਖਸ਼ਿਸ਼ ਹੈ। ਨਾ ਖਾਣ ਜੋਗ ਵਸਤੂ ਵੀ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਪ੍ਰਸ਼ਾਦਿ ਬਣ ਜਾਂਦਾ ਹੈ।

ਹੁਕਮ ਪਾਲਕ, ਆਗਿਆਕਾਰੀ ਭਾਈ ਲਹਿਣਾ ਜੀ ਦੀ ਹੁਕਮ ਮੰਨਣ ਤੇ ਗਰੀਬ ਲੋਕਾਈ ਨਾਲ ਪਿਆਰ ਕਰਨ ਦੀ ਇਹ ਚਰਮ-ਸੀਮਾ ਸੀ। ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਗਲਵੱਕੜੀ ਵਿੱਚ ਲਿਆ ਤੇ ਕਿਹਾ ਕਿ ਮੈਂ ਗਰੀਬਾਂ, ਨੀਚ ਕਹੇ ਜਾਂਦੇ ਲੋਕਾਂ ਨੂੰ ਉੱਚਤਾ, ਸੁੱਚਤਾ ਦਾ ਅਹਿਸਾਸ ਕਰਾਉਣ ਆਇਆ ਸਾਂ, ਉਸ ਨਿਸ਼ਾਨੇ ਦੀ ਪੂਰਤੀ ਵਾਸਤੇ ਅਗਵਾਈ ਦੇਣ ਲਈ ਭਾਈ ਲਹਿਣਾ! ਤੂੰ ਆਪਣੇ ਆਪੇ ਨੂੰ ਪੂਰੀ ਤਰ੍ਹਾਂ ਢਾਲ ਲਿਆ ਹੈ। ਤੇਰਾ ਜੀਵਨ ਬਦਲ ਗਿਆ ਹੈ, ਤੂੰ ਲੋਕਾਂ ਦਾ ਮਸੀਹਾ ਹੋਵੇਂਗਾ। ਗੁਰੂ ਨਾਨਕ ਸਾਹਿਬ ਦੀਆਂ ਅੱਖਾਂ ਵਿੱਚੋਂ ਪ੍ਰੇਮ-ਪਿਆਰ ਦੇ ਅੱਥਰੂ ਵਹਿ ਤੁਰੇ ਤੇ ਕਹਿਣ ਲੱਗੇ, ਭਾਈ ਲਹਿਣਾ ਜੀ! ਮੈਂ ਵੀ ਸਾਰਾ ਜਹਾਨ ਛਾਣ ਮਾਰਿਆ ਹੈ, ਮੈਨੂੰ ਵੀ ਤੇਰੇ ਜੇਹਾ ਟਿਕਾਣਾ ਨਹੀਂ ਮਿਲਿਆ। ਮੈਂ ਆਪਣਾ ਆਪਾ ਤੇਰੇ ਤੋਂ ਕੁਰਬਾਨ ਕਰਦਾ ਹਾਂ। ਮੇਰੇ ਤੇਰੇ ਵਿੱਚ ਕੋਈ ਭੇਦ ਨਹੀਂ, ਤੂੰ ਵੀ ਨਾਨਕ ਹੋਵੇਂਗਾ।

ਗੁਰੂ ਨਾਨਕ ਦੇਵ ਜੀ ਦੀ ਸੰਗਤ, ਕ੍ਰਿਪਾ-ਦ੍ਰਿਸ਼ਟੀ ਨੇ ਭਾਈ ਲਹਿਣਾ ਨੂੰ ਇਤਨਾ ਆਤਮਿਕ ਤੌਰ 'ਤੇ ਬਲਵਾਨ, ਸਮਰੱਥ ਬਣਾ ਦਿੱਤਾ ਕਿ ਉਹ ਸਮਾਜਿਕ, ਧਾਰਮਿਕ ਪਰਿਵਰਤਨ ਲਿਆਉਣ ਦੇ ਕਾਬਲ ਹੋ ਗਏ। ਮੁਰਦਾ ਸਮਾਜ ਨੂੰ ਨਵ-ਜੀਵਨ ਦੇਣ ਦੇ ਭਾਈ ਲਹਿਣਾ ਜੀ ਹੁਣ ਹਰ ਤਰ੍ਹਾਂ ਪ੍ਰਬੀਨ ਤੇ ਸਮਰੱਥ ਸਨ। ਜੇਕਰ ਮਨੁੱਖ ਸਮਾਜ ਵਿੱਚ ਚੇਤਨ ਰੂਪ ਵਿੱਚ ਸਾਹਸ ਨਹੀਂ ਤਾਂ ਉਹ ਮੁਰਦਾ ਹੈ। ਗਿਆਨ ਵਿਹੂਣੀ ਲੋਕਾਈ ਮੁਰਦੇ ਸਮਾਨ ਹੈ। ਜੇਕਰ ਮਨੁੱਖ ਦਾ ਸਮਾਜ ਵਿੱਚ ਮਾਣ-ਸਨਮਾਨ ਨਹੀਂ ਤਾਂ ਉਸਦਾ ਜੀਵਨ, ਖਾਣ-ਪੀਣ, ਪਹਿਨਣ ਸਭ ਹਰਾਮ ਹੈ। ਜਿਸ ਧਰਮ-ਸਮਾਜ ਦੀ ਆਪਣੀ ਬੋਲੀ, ਭਾਸ਼ਾ, ਸਭਿਆਚਾਰ ਨਹੀਂ, ਜੋ ਲੁਕ ਕੇ ਧਰਮ-ਕਰਮ ਕਰਨ ਦਾ ਵਿਖਾਵਾ ਕਰਦੇ ਹਨ, ਜਿਥੇ ਰਾਜਾ ਲੋਭੀ ਹੋ ਚੁੱਕਾ ਹੈ, ਪਰਜਾ ਗਿਆਨ ਤੋਂ ਸੱਖਣੀ ਹੈ, ਉਸ



ਸਮਾਜ ਨੂੰ ਜੀਵਤ ਨਹੀਂ ਕਿਹਾ ਜਾ ਸਕਦਾ, ਉਹ ਤਾਂ ਕੇਵਲ ਚਲਦੀ ਫਿਰਦੀ ਲਾਸ਼ ਹੈ। ਭਾਈ ਗੁਰਦਾਸ ਜੀ ਨੇ ਉਸ ਸਮੇਂ ਦੇ ਸੱਚ ਨੂੰ ਬਹੁਤ ਭਾਵਪੂਰਤ ਸ਼ਬਦਾਂ 'ਚ ਚਿਤਰਿਆ ਹੈ:

ਕਲਿ ਆਈ ਕੁਤੇ ਮੁਹੀ (ਕੁਤੇ ਦੇ ਮੂੰਹ ਵਾਲੀ)
ਖਾਜੁ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ (ਕੁਧਰਮ) ਮੁਖਹੁ ਆਲਾਈ।...
ਇਸਤ੍ਰੀ ਪੁਰਖੈ ਦਾਮਿ ਹਿਤੁ (ਰੁਪਏ) ਭਾਵੈ ਆਇ ਕਿਥਾਊਂ ਜਾਈ।
ਵਰਤਿਆ ਪਾਪ ਸਭਸਿ ਜਗੁ ਮਾਂਹੀ ॥੧॥੩੦॥

ਗੁਰੂ ਨਾਨਕ ਦੇਵ ਦੀ ਸੰਗਤ ਕਰਕੇ ਭਾਈ ਲਹਿਣਾ ਜੀ ਨੂੰ ਜਿਥੇ ਪਰਮਸਤਾ-ਪ੍ਰਮਾਤਮਾ ਦਾ ਗਿਆਨ ਹੋਇਆ, ਉਥੇ ਸਮਾਜਿਕ ਸੱਚ ਦਾ ਵੀ ਭਰਪੂਰ ਅਨੁਭਵ ਪ੍ਰਾਪਤ ਹੋਇਆ।

'ਪੰਥ ਪ੍ਰਕਾਸ਼' ਦੇ ਕਰਤਾ ਨੇ ਭਾਈ ਲਹਿਣਾ ਜੀ ਦੀ ਅੰਤਮ ਪਰਖ-ਪ੍ਰੀਖਿਆ ਨੂੰ ਇਸ ਤਰ੍ਹਾਂ ਦਰਸਾਇਆ ਹੈ:
ਪੁਨ ਜਬਿ ਧਾਨਕ ਰੂਪ ਕੀਨ, ਗੁਰਿ ਭਯਾਨਕ ਭੂਰੇਂ।
ਪਰਖਨ ਹਿਤ ਨਿਜ ਸੁਤਨ ਸਿਖਨ, ਨਰਸਿੰਘ ਸਮ ਭੂਰੇਂ।
ਤੋ ਭੀ ਲਹਿਣੇ ਬਿਨਾ, ਔਰ ਨਹਿ ਕੋਈ ਠਹਿਰਾ।
ਫਿਰ ਮੁਰਦਾ ਖਵਲਾਨ, ਹੇਤ ਜਬਿ ਸਬਿ ਕੋ ਗਹਿਰਾ।
ਬਿਨ ਲਹਿਣੇ ਨਹਿ ਜੁਰਤ, ਖਾਨ ਕੀ ਕਾਹੂੰ ਕੀਨੀ।
ਅਤੀ ਕਸੌਟੀ ਇਤਯਾਦਿਕ, ਕਬਿ ਇਨ ਸਬਿ ਲੀਨੀ।
ਸਿਖੀ ਪਰਖੀ ਕਈ ਬੇਰ, ਯੌਂ ਗੁਰੂ ਬਿਸੇਖੀ॥
(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੫੬੫)

ਭਾਈ ਲਹਿਣਾ ਜੀ, ਗੁਰੂ ਕ੍ਰਿਪਾ ਸਦਕਾ, ਗੁਰੂ ਨਾਨਕ ਦੇਵ ਜੀ ਵੱਲੋਂ ਲਈ ਹਰ ਤਰ੍ਹਾਂ ਪਰਖ-ਕਸਵੱਟੀ 'ਤੇ ਖਰੇ ਉਤਰੇ। ਲਗਾਤਾਰ ਸੱਤ ਸਾਲ ਕਰਤਾਰਪੁਰ 'ਸਤਿ-ਕਰਤਾਰ' ਕਹਿ ਗੁਰੂ ਹੁਕਮ ਨੂੰ 'ਸਤਿ' ਕਰ ਮੰਨਿਆ। ਕਦੇ ਵੀ ਕਰਤਾਰਪੁਰ ਦੇ ਕਰਤਾ ਦੀ ਰਾਮ-ਕਾਰ 'ਚੋਂ ਬਾਹਰ ਨਹੀਂ ਗਏ। ਹਰ ਸਮੇਂ ਗੁਰੂ ਸ਼ਬਦ, ਸੰਗਤ, ਪੰਗਤ, ਸੇਵਾ-ਸਿਮਰਨ ਵਿੱਚ ਜੁਟੇ ਰਹੇ। ਗੁਰੂ ਨਾਨਕ ਸਾਹਿਬ ਦੀ ਸੇਵਾ ਉਨ੍ਹਾਂ ਕਦੇ ਵੀ ਸਰੀਰ ਕਰਕੇ ਨਹੀਂ, ਸਗੋਂ ਕੁਦਰਤੀ, ਅਲਾਹੀ ਨੂਰ ਮੰਨ ਕੇ ਕੀਤੀ। ਇਨ੍ਹਾਂ ਸਤ ਸਾਲਾ ਦੀ ਸੇਵਾ-ਸਿਮਰਨ, ਸ਼ਬਦ ਦੀ ਸੋਝੀ ਸਦਕਾ ਹੀ ਗੁਰੂ-ਬਖਸ਼ਿਸ਼ ਭਾਈ ਲਹਿਣਾ ਜੀ 'ਤੇ ਹੋਈ।

ਗੁਰੂ ਨਾਨਕ ਦੇਵ ਜੀ ਨੇ 'ਨਾਨਕ ਨਿਰਮਲ ਪੰਥ' ਮਿਸ਼ਨ ਨੂੰ ਅੱਗੇ ਲਿਜਾਣ ਵਾਸਤੇ ਭਾਈ ਲਹਿਣੇ ਦੀ ਚੋਣ ਕਰ ਕੇ ਆਪਣੀ ਜੋਤਿ ਭਾਈ ਲਹਿਣੇ ਵਿੱਚ ਪਰਵਰਤਿਤ ਕਰਨ ਦਾ ਫ਼ੈਸਲਾ ਕਰ ਲਿਆ। ਪਰਖ-ਪ੍ਰੀਖਿਆਵਾਂ ਵੀ ਪਿਤਰੀ ਵਿਰਾਸਤ ਦਾ ਹੰਕਾਰ ਤੋੜਨ ਵਾਸਤੇ ਸਨ, ਨਹੀਂ ਤਾਂ ਭਾਈ ਲਹਿਣਾ ਨੂੰ ਲਹਿਣੇਦਾਰ ਪਹਿਲੇ ਦਿਨ ਹੀ ਕਹਿ ਦੇਣਾ ਉਨ੍ਹਾਂ ਦੀ ਉਸ ਸਮੇਂ ਕੀਤੀ ਚੋਣ ਵੱਲ ਤਾਂ ਸੰਕੇਤ ਸਪੱਸ਼ਟ ਸੀ। ਗੁਰੂ-ਉਪਦੇਸ਼ ਨੂੰ ਭਾਈ ਲਹਿਣਾ ਜੀ ਨੇ ਹਮੇਸ਼ਾ ਸਤਿ ਕਰ ਮੰਨਿਆ ਤੇ ਕਰਤਾਰਪੁਰ ਦੀ ਰਹਿਤ ਨੂੰ ਹਮੇਸ਼ਾ ਅਪਣਾਇਆ, ਜਿਸ ਨੇ ਇਹ ਪ੍ਰਤੱਖ ਕਰ ਦਿੱਤਾ ਕਿ ਗੁਰੂ ਨਾਨਕ ਗੁਰਗੱਦੀ ਦਾ ਅਸਲ ਵਾਰਸ ਭਾਈ ਲਹਿਣਾ ਹੀ ਹੈ।



# ਥਾਪਿਆ ਲਹਿਣਾ ਜੀਵਦੇ.......

ਗੁਰਬਾਣੀ ਦੇ ਪਹਿਲੇ ਵਿਆਖਿਆਕਾਰ ਭਾਈ ਸਾਹਿਬ, ਭਾਈ ਗੁਰਦਾਸ ਜੀ ਭਾਈ ਲਹਿਣਾ ਜੀ ਨੂੰ ਗੁਰਿਆਈ ਮਿਲਣ 'ਤੇ ਗੁਰੂ ਨਾਨਕ ਸਾਹਿਬ ਦੇ ਰੂਪ ਵਟਾਉਣ ਸਬੰਧੀ ਸੰਖੇਪ ਪਰ ਮਹੱਤਵਪੂਰਨ ਜਾਣਕਾਰੀ ਸਿਧਾਂਤਕ ਰੂਪ ਵਿੱਚ ਪ੍ਰਗਟ ਕਰਦੇ ਹਨ। ਭਾਈ ਸਾਹਿਬ ਦੇ ਕਥਨ ਅਨੁਸਾਰ ਪਰਖ ਕਸਵੱਟੀ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਨੇ ਜੀਉਂਦੇ ਜੀਅ ਹੀ ਭਾਈ ਲਹਿਣਾ ਜੀ ਨੂੰ ਗੁਰੂ ਰੂਪ ਵਿੱਚ ਸਥਾਪਤ ਕਰਨ ਲਈ, ਗੁਰਿਆਈ ਦਾ ਛਤਰ ਉਨ੍ਹਾਂ ਦੇ ਸਿਰ 'ਤੇ ਟਿਕਾ ਦਿੱਤਾ। ਅਸਲ ਵਿੱਚ ਇਹ ਗੁਰੂ ਨਾਨਕ ਜੋਤਿ ਦਾ ਭਾਈ ਲਹਿਣਾ ਵਿੱਚ ਪ੍ਰਵੇਸ਼ ਕਰਨਾ ਸੀ। ਗੁਰੂ ਨਾਨਕ ਦੇਵ ਜੀ ਦੀ ਜੋਤਿ ਭਾਈ ਲਹਿਣੇ ਨਾਲ ਇਕਮਿਕ ਹੋ ਗਈ ਤੇ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਰੂਪ ਵਿੱਚ ਆਪਣਾ ਸਰੂਪ-ਪਰਵਰਤਨ ਕਰ ਲਿਆ, ਜੋ ਜਗਦੇ ਦੀਵੇ ਤੋਂ ਹੋਰ ਦੀਵਾ ਜਗਣ ਵਾਂਗ ਸੀ।

ਗੁਰੂ ਨਾਨਕ ਦੇਵ ਜੀ ਨੇ ਆਪਣੇ "ਅੰਗ" ਭਾਈ ਲਹਿਣਾ ਜੀ ਤੋਂ 'ਅੰਗਦ' ਗੁਰੂ ਨੂੰ ਇਸ ਤਰ੍ਹਾਂ ਪੈਦਾਂ ਕਰ ਦਿੱਤਾ, ਜਿਵੇਂ ਗੰਗਾ 'ਚੋਂ ਗੰਗਾ ਦੀਆਂ ਲਹਿਰਾਂ ਉਠਦੀਆਂ ਹਨ। ਗੁਰੂ ਤੇ ਚੇਲੇ ਨੇ ਐਸਾ ਖੇਲ ਰਚਾਇਆ, ਕਿ ਪ੍ਰੇਮਾ-ਭਗਤੀ ਵਸ 'ਗੁਰੂ-ਚੇਲਾ ਤੇ ਚੇਲਾ-ਗੁਰੂ' ਹੋ ਗਿਆ। ਭਾਈ ਲਹਿਣਾ ਜੀ ਪਾਰਸ ਰੂਪ, ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿੱਚ ਰਹਿ ਕੇ ਖੁਦ ਵੀ ਪਾਰਸ ਰੂਪ ਗੁਰੂ ਹੋ ਗਏ। ਗੁਰੂ ਨਾਨਕ ਤੇ ਗੁਰੂ ਅੰਗਦ ਜੋਤਿ ਰੂਪ ਵਿੱਚ ਇਕ ਹੋ ਗਏ। ਇਨ੍ਹਾਂ ਵਿੱਚ ਕਿਸੇ ਕਿਸਮ ਦਾ ਅੰਤਰ ਨਹੀਂ ਸੀ। ਬਾਬੇ ਨਾਨਕ ਦੇ ਘਰ ਚਾਨਣ ਰੂਪ ਲਹਿਣਾ, ਗੁਰੂ ਅੰਗਦ ਦੇ ਸਰੂਪ ਵਿੱਚ ਪ੍ਰਗਟ ਹੋਇਆ। ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ:

...ਮਾਰਿਆ ਸਿਕਾ ਜਗਤਿ ਵਿਚਿ,  
ਨਾਨਕ ਨਿਰਮਲ ਪੰਥੁ ਚਲਾਇਆ।  
ਥਾਪਿਆ ਲਹਿਣਾ ਜੀਂਵਦੇ,  
ਗੁਰਿਆਈ ਸਿਰਿ ਛਤ੍ਰੁ ਫਿਰਾਇਆ।  
ਜੋਤੀ ਜੋਤਿ ਮਿਲਾਇਕੈ,  
ਸਤਿਗੁਰ ਨਾਨਕਿ ਰੂਪੁ ਵਟਾਇਆ।  
ਲਖਿ ਨ ਕੋਈ ਸਕਈ,  
ਆਚਰਜੇ ਆਚਰਜੁ ਦਿਖਾਇਆ।  
ਕਾਇਆ ਪਲਟਿ ਸਰੂਪ ਬਣਾਇਆ।

(੧/੪੫)

ਅੰਗਹੁ ਅੰਗੁ ਉਪਾਇਓਨੁ,  
ਗੰਗਹੁ ਜਾਣੁ ਤਰੰਗੁਹੁ ਉਠਾਇਆ।...  
ਗੁਰੁ ਚੇਲਾ ਚੇਲਾ ਗੁਰੂ,  
ਗੁਰ ਚੇਲੇ ਪਰਚਾ ਪਰਚਾਇਆ।...  
ਬਾਬਾਣੇ ਗੁਰ ਅੰਗਦੁ ਆਇਆ॥

(੨੪/੫)

ਗੁਰੁ ਅੰਗਦੁ ਗੁਰੁ ਅੰਗੁ ਤੇ,  
ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।  
ਜੋਤੀ ਜੋਤਿ ਜਗਾਈਅਨੁ,  
ਦੀਵੇ ਤੇ ਜਿਉ ਦੀਵਾ ਬਲਿਆ.......॥

(੨੪/੮)

ਭਾਈ ਲਹਿਣਾ ਜੀ ਨੂੰ ਗੁਰਿਆਈ ਮਿਲਣ ਦੇ ਅਲੌਕਿਕ ਕੌਤਕ ਨੂੰ ਸਾਖੀਕਾਰਾਂ ਤੇ ਇਤਿਹਾਸਕਾਰਾਂ ਨੇ ਆਪਣੇ-ਆਪਣੇ ਢੰਗ ਦੁਆਰਾ ਚਿਤਰਣ ਦਾ ਯਤਨ ਕੀਤਾ ਹੈ। ਪਰਖ-ਕਸਵੱਟੀ ਤੋਂ ਅਗਲੇ ਦਿਨ ੨੪ ਜੁਲਾਈ, ੧੫੩੯ ਈ: ਨੂੰ ਗੁਰੂ ਨਾਨਕ ਦੇਵ ਜੀ ਨੇ ਧਰਮਸ਼ਾਲ ਵਿੱਚ ਪ੍ਰਵੇਸ਼ ਕੀਤਾ ਤੇ ਭਾਈ ਲਹਿਣਾ ਜੀ ਨੂੰ ਘੁੱਟ ਕੇ ਗਲ ਨਾਲ ਲਇਆ, ਗਲਵਕੜੀ ਪਾਈ ਤੇ ਬਚਨ ਕੀਤਾ ਕਿ ਭਾਈ ਲਹਿਣਾ! ਤੂੰ ਸਾਡੇ ਬਚਨ ਨੂੰ ਬਿਖਮ ਤੋਂ ਬਿਖਮ ਸਮੇਂ ਨਹੀਂ ਮੋੜਿਆ, ਤੁਸਾਂ ਨੇ ਰੱਬੀ ਹੁਕਮ ਨੂੰ ਪਛਾਣ ਲਿਆ ਹੈ। ਮੈਂ ਜਿਸ ਇਨਸਾਨ ਦੀ ਭਾਲ ਵਿੱਚ ਸਾਂ, ਉਹ ਤੂੰ ਹੀ ਹੈਂ। ਤੇਰਾ ਹਰ ਸਮੇਂ ਮੇਰੇ ਅੰਗ-ਸੰਗ ਰਹਿਣਾ ਪ੍ਰਭੂ ਰਜ਼ਾ ਅਨੁਸਾਰ ਹੀ ਹੈ, ਮੈਂ ਅੱਜ ਤੇਰਾ ਨਾਮ 'ਅੰਗਦ' ਰੱਖਦਾ ਹਾਂ।

ਗੁਰੂ ਨਾਨਕ ਦੇਵ ਜੀ ਦੇ ਬਖਸ਼ਿਸ਼ ਭਰੇ ਨਿਰੰਕਾਰੀ ਬਚਨ ਸੁਣ ਕੇ ਭਾਈ ਲਹਿਣਾ ਜੀ ਨੇ ਆਤਮ-ਪ੍ਰਕਾਸ਼ ਮਹਿਸੂਸ ਕੀਤਾ। ਗੁਰਬਾਣੀ ਪੜ੍ਹਨ, ਨਾਮ-ਸਿਮਰਨ, ਸ਼ਬਦ-ਸੋਝੀ, ਸੇਵਾ, ਸਿਮਰਨ ਵਿੱਚ ਤਾਂ ਭਾਈ ਲਹਿਣਾ ਜੀ ਪਹਿਲਾਂ ਹੀ ਪਰਪੱਕ ਸਨ। ਗੁਰੂ ਨਾਨਕ ਸਾਹਿਬ ਦਾ ਹਰ ਸਮੇਂ ਹੁਕਮ ਮੰਨ ਕੇ ਭਾਈ ਲਹਿਣਾ ਜੀ 'ਕਰਤਾਰ' ਦਾ 'ਹੁਕਮੀ ਬੰਦਾ' ਬਣ ਗਿਆ।

ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਇਸ਼ਨਾਨ ਕਰਾ ਕੇ, ਨਵੇਂ ਬਸਤਰ ਧਾਰਨ ਕਰ, ਗੁਰੂ ਦਰਬਾਰ ਵਿੱਚ ਹਾਜ਼ਰ ਹੋਣ ਲਈ ਕਿਹਾ। ਕੜਾਹ ਪ੍ਰਸ਼ਾਦਿ ਦੀ ਉਚੇਚੀ ਦੇਗ ਤਿਆਰ ਕਰਵਾਈ ਗਈ। ਭਾਈ ਲਹਿਣਾ ਜੀ ਨੂੰ ਆਪ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਸਣ-ਗੁਰਗੱਦੀ 'ਤੇ ਬਿਠਾਇਆ, ਪੰਜ ਪੈਸੇ ਰੱਖ ਮੱਥਾ ਟੇਕਿਆ ਤੇ ਗੁਰੂ-ਘਰ ਦੀ ਸਤਿਕਾਰਤ ਸ਼ਖ਼ਸੀਅਤ ਬਾਬਾ ਬੁੱਢਾ ਜੀ ਤੋਂ ਗੁਰਗੱਦੀ ਦੀ ਰਸਮ ਕਰਵਾਈ। ਜਗਤ-ਗੁਰੂ, ਬਾਬੇ ਨਾਨਕ ਨੇ ਸਭ ਤੋਂ ਪਹਿਲਾਂ 'ਗੁਰੂ ਅੰਗਦ' ਸਾਹਿਬ ਅੱਗੇ ਸੀਸ ਝੁਕਾ, ਮੱਥਾ ਟੇਕਿਆ ਤੇ ਬਾਅਦ ਵਿੱਚ ਹਾਜ਼ਰ ਸੰਗਤ, ਸਿੱਖਾਂ-ਸੇਵਕਾਂ ਵੀ ਗੁਰੂ-ਹੁਕਮ ਨੂੰ ਮੰਨਦਿਆਂ ਗੁਰੂ ਅੰਗਦ ਦੇਵ ਜੀ ਅੱਗੇ ਸੀਸ ਝੁਕਾਇਆ। 'ਰਾਮਕਲੀ ਦੀ ਵਾਰ' ਵਿੱਚ ਭਾਈ ਸਤਾ ਬਲਵੰਡ ਨੇ ਇਸ ਇਤਿਹਾਸਕ ਵਰਤਾਰੇ ਨੂੰ ਬਾਖੂਬੀ ਪ੍ਰਗਟ ਕੀਤਾ ਹੈ:

ਲਹਣੇ ਧਰਿਓਨੁ ਛਤ੍ਰੁ ਸਿਰਿ,
ਅਸਮਾਨਿ ਕਿਆੜਾ ਛਿਕਿਓਨੁ ॥
ਜੋਤਿ ਸਮਾਣੀ ਜੋਤਿ ਮਾਹਿ,
ਆਪੁ ਆਪੈ ਸੇਤੀ ਮਿਕਿਓਨੁ ॥
ਸਿਖਾਂ ਪੁਤ੍ਰਾਂ ਘੋਖਿ ਕੈ
ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥
(ਪੰਨਾ ੯੬੭)

ਸੰਸਾਰ ਦੇ ਧਾਰਮਿਕ ਇਤਿਹਾਸ ਵਿੱਚ ਸ਼ਾਇਦ ਇਹ ਪਹਿਲੀ ਵਿਲੱਖਣ ਵਿਸਮਾਦੀ ਘਟਨਾ ਹੋਵੇ ਜਦੋਂ ਗੁਰੂ ਨੇ ਆਪਣੇ ਸਿੱਖ-ਸੇਵਕ ਨੂੰ ਮੱਥਾ ਟੇਕ ਕੇ ਗੁਰੂ ਮੰਨਿਆ ਹੋਵੇ ਤੇ ਸਿੱਖਾਂ-ਸੇਵਕਾਂ ਨੂੰ ਉਸਨੂੰ ਗੁਰੂ ਮੰਨਣ ਦਾ ਆਦੇਸ਼ ਕੀਤਾ ਹੋਵੇ। ਇਹ ਇਤਿਹਾਸਕ ਵਰਤਾਰਾ ਕਈ ਪੱਖਾਂ ਤੋਂ ਅਜੀਬ ਸੀ।

ਪਹਿਲੀ ਗਲ ਕਿ ਭਾਰਤੀ ਧਰਮ ਪਰੰਪਰਾ ਅਨੁਸਾਰ ਪੰਡਤ ਦਾ ਪੁੱਤਰ ਪੰਡਤ, ਰਾਜੇ ਦਾ ਪੁੱਤਰ ਰਾਜਾ, ਧਰਮ ਗੁਰੂ ਦਾ ਪੁੱਤਰ, ਧਰਮ ਗੁਰੂ ਹੀ ਹੋ ਸਕਦਾ ਸੀ। ਸੇਵਾ ਕਰਨੀ ਸ਼ੂਦਰਾਂ ਦਾ ਧਰਮ ਕਰਨ ਸੀ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਆਗੂ ਬਨਣ ਜਾਂ ਹੋਣ ਦਾ ਹੱਕ ਨਹੀਂ ਸੀ। ਇਹ ਤਾਂ ਗੁਰੂ ਨਾਨਕ ਦੇਵ ਜੀ ਨੇ ਨਵੀਂ ਰੀਤ ਤੋਰ ਦਿਤੀ ਕਿ 'ਗੁਰੂ ਚੇਲਾ ਤੇ ਚੇਲਾ ਗੁਰੂ' ਹੋ ਸਕਦਾ ਹੈ। ਇਹ ਉਲਟੀ ਗੰਗਾ ਵਹਾਉਣ ਵਾਂਗ ਸੀ। ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ:

ਫਿਰਿ ਬਾਬਾ ਆਇਆ ਕਰਤਾਰਪੁਰਿ,
ਭੇਖੁ ਉਦਾਸੀ ਸਗਲ ਉਤਾਰਾ।



ਪਹਿਰਿ ਸੰਸਾਰੀ ਕਪੜੇ,
ਮੰਜੀ ਬੈਠਿ ਕੀਆ ਅਵਤਾਰਾ।
ਉਲਟੀ ਗੰਗ ਵਹਾਈਓਨਿ ਗੁਰ,
ਅੰਗਦੁ ਸਿਰਿ ਉਪਰਿ ਧਾਰਾ॥
(੧/੩੮)

ਦੂਸਰੇ ਪਾਸੇ ਭਾਰਤੀ ਹਿੰਦੂ ਸਮਾਜ ਦੀ ਇਹ ਸਦੀਆਂ ਪੁਰਾਣੀ ਮਰਯਾਦਾ ਸੀ ਕਿ ਅਜਿਹੀ ਧਾਰਮਿਕ ਰਸਮ ਹਮੇਸ਼ਾ ਪੰਡਤ-ਪਰੋਹਿਤ ਕਰਦਾ ਸੀ, ਪਰ ਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ ਦੀ ਰਸਮ ਆਮ ਇਨਸਾਨ, ਬਾਬਾ ਬੁੱਢਾ ਜੀ ਪਾਸੋਂ ਕਰਵਾਈ। ਦੂਸਰਾ, ਸੰਸਾਰਿਕ ਤੌਰ 'ਤੇ ਅਸੀਂ ਦੇਖਦੇ ਹਾਂ ਕਿ ਪਿਤਾ ਦੀ ਹਰ ਤਰ੍ਹਾਂ ਦੀ ਵਿਰਾਸਤੀ ਪੂੰਜੀ ਦੇ ਅਧਿਕਾਰੀ ਉਸ ਦੇ ਪੁੱਤਰ ਤੇ ਪਰਿਵਾਰ ਹੁੰਦਾ ਹੈ, ਪਰ ਗੁਰੂ ਨਾਨਕ ਨੇ ਅਨੋਖੀ ਖੇਡ ਵਰਤਾਈ, ਪੁੱਤਰਾਂ ਨੂੰ ਛੱਡ ਕੇ ਪਾਤਸ਼ਾਹੀ ਗੁਰੂ ਅੰਗਦ ਨੂੰ ਬਖਸ਼ਿਸ਼ ਕਰ ਦਿੱਤੀ। ਗੁਰਿਆਈ ਦੇਣ ਸਮੇਂ ਗੁਰੂ ਅੰਗਦ ਸਾਹਿਬ ਨੂੰ ਗੁਰੂ ਨਾਨਕ ਦੇਵ ਜੀ ਨੇ ਉਹ ਪਾਵਨ ਕਿਤਾਬ (ਪੋਥੀ) ਵੀ ਦੇ ਦਿੱਤੀ, ਜਿਸ ਵਿੱਚ ਉਨ੍ਹਾਂ ਆਪਣੀ ਅਲਾਹੀ ਬਾਣੀ ਤੇ ਹੋਰ ਭਗਤਾਂ ਦੀ ਬਾਣੀ ਅੰਕਿਤ ਕਰ ਰੱਖੀ ਹੋਈ ਸੀ। ਗੁਰੂ ਅੰਗਦ ਜੀ ਨੂੰ ਜੋ ਸਭ ਤੋਂ ਵੱਧ ਕੀਮਤੀ ਵਸਤੂ ਪ੍ਰਾਪਤ ਹੋਈ, ਉਹ ਗੁਰਬਾਣੀ ਦਾ ਖਜ਼ਾਨਾ ਹੀ ਸੀ।

ਪ੍ਰਿੰਸੀਪਲ ਸਤਿਬੀਰ ਸਿੰਘ, ਭਾਈ ਨੰਦ ਲਾਲ ਦੇ ਹਵਾਲੇ ਨਾਲ ਲਿਖਦੇ ਹਨ:

ਗੁਰੂ ਨਾਨਕ ਦੇਵ ਜੀ ਦਾ ਕੇਵਲ ਸ਼ਬਦ ਹੀ ਅਧਾਰ ਲਿਖਿਆ ਹੈ ਤੇ ਇਹ ਹੀ ਕਾਰ ਗੁਰੂ ਅੰਗਦ ਦੇਵ ਜੀ ਨੂੰ 'ਬਖਸ਼ੀ'। ਗੁਰੂ ਨਾਨਕ ਜੀ ਨੇ ਕੇਵਲ 'ਸ਼ਬਦ' ਹੀ ਵਰਤਾਇਆ ਅਤੇ ਆਪਣਾ ਜੀਵਨ 'ਸ਼ਬਦ' ਵਿੱਚ ਢਾਲਿਆ। ਗੁਰੂ ਨਾਨਕ ਦੇਵ ਜੀ ਦਾ ਕਹਿਣਾ ਸੀ ਕਿ ਸਭ ਕੁਝ 'ਸ਼ਬਦ' ਵਿੱਚ ਹੈ। ਜਿਨ੍ਹਾਂ ਸ਼ਬਦ ਨੂੰ ਪਾ ਲਿਆ, ਗੁਰੂ ਨਾਨਕ ਦੇਵ ਜੀ, ਉਸ ਤੋਂ ਵਾਰਨੇ ਜਾਂਦੇ ਹਨ।

'ਰਾਮਕਲੀ ਦੀ ਵਾਰ' ਵਿੱਚ ਭਾਈ ਸੱਤਾ ਤੇ ਬਲਵੰਡ ਜੀ ਸਪੱਸ਼ਟ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ 'ਸ਼ਬਦ ਖਜ਼ਾਨਾ' ਬਖਸ਼ਿਸ਼ ਕਰ ਦਿੱਤਾ।

ਸੇਵਾ-ਸਿਮਰਨ ਕਰਕੇ ਤੇ ਹੁਕਮ-ਪਾਲਕ ਬਣ ਕੇ ਭਾਈ ਲਹਿਣਾ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਸਰੂਪ ਵਿੱਚ ਗੁਰਗੱਦੀ, ਗੁਰੂ ਨਾਨਕ ਸਾਹਿਬ ਦੇ ਜਿਉਂਦੇ ਜੀਅ ਪ੍ਰਾਪਤ ਕਰ ਲਈ। 'ਰਾਮਕਲੀ ਦੀ ਵਾਰ' ਵਿੱਚ ਭਾਈ ਸਤਾ-ਬਲਵੰਡ ਜੀ ਇਸ ਅਨੋਖੇ ਵਰਤਾਰੇ ਨੂੰ ਸਪੱਸ਼ਟ ਕਰਦੇ ਹਨ:



ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥੧॥
ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
(ਪੰਨਾ ੯੬੬)

ਭਾਈ ਲਹਿਣਾ ਜੀ ਦਾ ਪਰਖ ਕਸਵੱਟੀ 'ਤੇ ਖਰੇ ਉਤਰਨਾ ਵੀ ਗੁਰਬਾਣੀ ਵਿੱਚ ਸਪੱਸ਼ਟ ਕੀਤਾ ਹੈ, ਕਿ ਜਦ ਸਭ ਪਾਸਿਓਂ ਭਾਈ ਲਹਿਣਾ ਜੀ ਸਫ਼ਲ ਹੋਏ ਤਾਂ ਗੁਰਗੱਦੀ ਦੇ ਵਾਰਸ ਘੋਸ਼ਿਤ ਕਰ ਦਿੱਤਾ:

ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥
(ਪੰਨਾ ੯੬੭)

ਗੁਰਬਾਣੀ ਦੇ ਉਕਤ ਹਵਾਲਿਆਂ ਤੋਂ ਇਲਾਵਾ ਸਾਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚੋਂ ਵੀ ਭਾਈ ਲਹਿਣਾ ਜੀ ਨੂੰ ਗੁਰਗੱਦੀ 'ਤੇ ਬਿਰਾਜਮਾਨ ਹੋਣ ਸਬੰਧੀ ਭਰਪੂਰ ਪ੍ਰਮਾਣਿਕ ਜਾਣਕਾਰੀ ਪ੍ਰਾਪਤ ਹੁੰਦੀ ਹੈ:
ਭਾਈ ਸਾਹਿਬ ਸਪੱਸ਼ਟ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਆਪ ਗੁਰਗੱਦੀ 'ਤੇ ਬਿਰਾਜਮਾਨ ਕਰ ਕੇ ਗੁਰਿਆਈ ਦਾ ਛਤਰ ਝੁਲਾਇਆ। ਗੁਰੂ ਨਾਨਕ

ਦੇਵ ਜੀ ਨੇ ਆਪਣੀ ਹੀ ਅਲਾਹੀ ਜੋਤਿ, ਭਾਈ ਲਹਿਣਾ ਵਿੱਚ ਟਿਕਾ ਦਿੱਤੀ। ਭਾਈ ਲਹਿਣਾ ਜੀ ਕੋਈ ਅਲੱਗ ਸ਼ਖ਼ਸੀਅਤ ਨਹੀਂ ਸੀ, ਉਹ ਤਾਂ ਗੁਰੂ ਨਾਨਕ ਦੇਵ ਜੀ ਦਾ ਹੀ ਸਰੂਪ ਸਨ:

ਥਾਪਿਆ ਲਹਿਣਾ ਜੀਂਵਦੇ,
ਗੁਰਿਆਈ ਸਿਰਿ ਛਤ੍ਰ ਫਿਰਾਇਆ॥
ਜੋਤੀ ਜੋਤਿ ਮਿਲਾਇ ਕੈ,
ਸਤਿਗੁਰ ਨਾਨਕ ਰੂਪ ਵਟਾਇਆ॥
(੧/੪੫)

ਉਲਟੀ ਗੰਗ ਵਹਾਈਓਨਿ,
ਗੁਰ ਅੰਗਦੁ ਸਿਰਿ ਉਪਰਿ ਧਾਰਾ,
ਪੁਤਰੀ ਕਉਲ ਨ ਪਾਲਿਆ,
ਮਨਿ ਖੋਟੇ ਆਕੀ ਨਸਿਆਰਾ॥
(੧/੩੮)

ਵੀਹਵੀਂ ਵਾਰ ਦੀ ੩੮ਵੀਂ ਪਾਉੜੀ ਵਿੱਚ ਵੀ ਇਸ ਹੀ ਸਿਧਾਂਤ ਨੂੰ ਭਾਈ ਸਾਹਿਬ ਹੋਰ ਸਪੱਸ਼ਟ ਕਰਦੇ ਹਨ:
ਸਤਿਗੁਰੁ ਨਾਨਕ ਦੇਉ ਹੈ,
ਪਰਮੇਸਰੁ ਸੋਈ।
ਗੁਰ ਅੰਗਦੁ ਗੁਰ ਅੰਗ ਤੇ
ਜੋਤੀ ਜੋਤਿ ਸਮੋਈ।
(੩੮/੨●)

ਇਤਿਹਾਸਕ ਤੌਰ 'ਤੇ 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ ਕਰਤਾ ਨੇ ਗੁਰਿਆਈ ਸਮੇਂ ਵਰਣਨ ਨੂੰ ਬਾਖ਼ੂਬੀ ਨਿਭਾਇਆ ਹੈ। ਗੁਰੂ ਨਾਨਕ ਸਾਹਿਬ ਨੇ ਜਦ ਹਰ ਪਾਸੇ ਤੋਂ ਭਾਈ ਲਹਿਣਾ ਜੀ ਨੂੰ 'ਸ਼ੁੱਧ' ਪਾਇਆ ਤਾਂ ਆਪਣੇ 'ਅੰਗਾਂ' ਨਾਲ ਭਾਈ ਲਹਿਣਾ ਜੀ ਦੇ 'ਅੰਗ' ਛੁਹਾ ਨਾਮ ਵੀ 'ਅੰਗਦ' ਰੱਖ ਦਿੱਤਾ। ਜਿਵੇਂ ਪਾਰਸ ਨੂੰ ਛੁਹ ਕੇ ਲੋਹਾ ਪਾਰਸ ਹੋ ਜਾਂਦਾ ਹੈ, ਤਿਵੇਂ ਹੀ ਗੁਰੂ ਨਾਨਕ ਦੇਵ ਜੀ ਦੀ ਅਲਾਹੀ ਛੁਹ ਪ੍ਰਾਪਤ ਕਰ ਭਾਈ ਲਹਿਣਾ, ਗੁਰੂ ਨਾਨਕ ਰੂਪ 'ਅੰਗਦ' ਹੋ ਗਏ। ਗੁਰੂ ਨਾਨਕ ਸਾਹਿਬ ਨੇ ਭਾਈ ਲਹਿਣਾ ਜੀ ਨੂੰ ਆਪਣੇ ਵਰਗਾ ਹੀ ਬਣਾ ਲਿਆ। ਪ੍ਰਮਾਤਮਾ ਵੱਲੋਂ ਭੇਜੇ ਹੋਏ ਗੁਰੂ ਨਾਨਕ ਦੇਵ ਜੀ ਰੂਪੀ ਸਾਧ ਦੀ ਇਹੀ ਵਡਿਆਈ ਹੈ:

ਤਯੋਂ ਸਤਿਗੁਰ ਸਬਿ ਭਾਂਤਿ,
ਸੁੱਧ ਜਬਿ ਲਹਿਣਾ ਲਖਯੋ।
ਲਾਇ ਅੰਗ ਸੋ ਅੰਗ,
ਨਾਮ ਤਬਿ ਅੰਗਦ ਰਖਯੋ।
ਜਯੋਂ ਪਾਰਸ ਕੋ ਛੁਹਿਤ ਲੋਹ,
ਸੁਇਨਾ ਹ੍ਵੈ ਜਾਈ।
ਗੁਰ ਕੀਯੋ ਆਪ ਸਮਾਨ,
ਸਾਧ ਕੀ ਇਹੋ ਵਡਾਈ॥੪੭॥
(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੫੬੫)

'ਗੁਰਿ ਬਿਲਾਸ ਪਾਤਸ਼ਾਹੀ ਛੇਵੀਂ' ਦੇ ਕਰਤਾ ਨੇ ਵੀ ਇਸ ਗੱਲ ਦੀ ਹੀ ਸ਼ਾਹਦੀ ਭਰੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਬਾਹਾਂ ਤੋਂ ਫੜ ਕੇ ਗਲਵਕੜੀ ਵਿੱਚ ਲਿਆ 'ਤੇ 'ਅੰਗਦ' ਨਾਮ ਰੱਖਿਆ। ਪੰਜ ਪੈਸੇ ਰੱਖ ਕੇ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਮੱਥਾ ਟੇਕਿਆ:
ਭੁਜ ਧਰਿ ਅੰਗ ਲਗਾਯੋ,
ਅੰਗਦ ਨਾਮੁ ਅਲਾਇ।
ਪੈਸੇ ਪਾਂਚ ਨਲੇਰ ਧਰਿ,
ਬੰਦਨ ਕਰੀ ਤਦਾਇ॥੨॥
(ਗੁਰ ਬਿਲਾਸ ਪਾਤਸ਼ਾਹੀ, ਪੰਨਾ ੫੪੮)

ਮੁਹਸਨ ਫਾਨੀ ਦੇ ਸ਼ਬਦ ਵੀ ਸਿੱਖ ਮਾਨਸਿਕਤਾ ਨੂੰ ਰੂਪਮਾਨ ਕਰਦੇ ਲਿਖਦੇ ਹਨ, "ਸਿੱਖਾਂ ਦਾ ਵਿਸ਼ਵਾਸ ਹੈ ਕਿ ਗੁਰੂ ਨਾਨਕ ਦੇਵ ਜੀ ਕੇਵਲ ਨੂਰ ਹੀ ਸਨ। ਉਨ੍ਹਾਂ ਨੇ ਜਦ ਆਪਣੇ ਸਰੀਰ ਰੂਪੀ ਚੋਲੇ ਨੂੰ ਤਿਆਗਿਆ ਤਾਂ ਆਪਣੇ ਖ਼ਾਸ ਸੇਵਕ ਗੁਰੂ ਅੰਗਦ ਦੇਵ ਵਿੱਚ ਪ੍ਰਵੇਸ਼ ਕਰ ਗਏ। ਇਸੇ ਲਈ ਗੁਰੂ ਅੰਗਦ ਸਾਕਾਰ ਨਾਨਕ ਹਨ।"

# ਦਿਤਾ ਛੋੜਿ ਕਰਤਾਰਪੁਰੁ...

ਭਾਈ ਲਹਿਣਾ ਜੀ ਨੇ ਜ਼ਿੰਦਗੀ ਦਾ ਧਾਰਮਿਕ ਸਫ਼ਰ, ਦੇਵੀ- ਦਰਸ਼ਨਾਂ ਨੂੰ ਜਾਣ ਸਮੇਂ ਸ਼ੁਰੂ ਕੀਤਾ ਪਰ ਇਸ ਨਾਲ ਉਨ੍ਹਾਂ ਨੂੰ ਆਤਮਿਕ ਸ਼ਾਂਤੀ, ਜੀਵਨ-ਹੁਲਾਸ ਤੇ ਪ੍ਰਭੂ-ਮਿਲਾਪ ਦੀ ਤਾਂਘ ਪੂਰੀ ਹੁੰਦੀ ਨਾ ਦਿੱਸੀ। ਭਾਈ ਲਹਿਣਾ ਜੀ ਨੇ ਜ਼ਿੰਦਗੀ ਦੇ ਅਧਿਆਤਮਕ ਸਫ਼ਰ ਦੀ ਸ਼ੁਰੂਆਤ ਉਸ ਸਮੇਂ ਸ਼ੁਰੂ ਕੀਤੀ ਜਦ ਉਨ੍ਹਾਂ ਨੇ ਕਰਤਾਰ ਦੇ ਪਠਾਏ ਹੋਏ ਗੁਰੂ ਨਾਨਕ ਨਿਰੰਕਾਰੀ ਵੱਲੋਂ ਵਸਾਈ ਹੋਈ ਨਗਰੀ 'ਕਰਤਾਰਪੁਰ' ਵੱਲ ਕਦਮ ਧਰੇ। ਜੀਵਨ-ਲਕਸ਼ ਦੀ ਪ੍ਰਾਪਤੀ ਕਰਤਾਰਪੁਰ ਤੋਂ ਹੁਕਮ ਮੰਨ ਕੇ ਹੋਈ, ਪਰ ਇਕ ਦਿਨ ਫਿਰ ਐਸਾ ਆਇਆ ਜਦ ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਅੰਗ-ਸੰਗ ਰਹਿ ਕੇ 'ਅੰਗਦ-ਗੁਰੂ' ਹੋਏ ਤੇ ਕਰਤਾਰਪੁਰ ਤੋਂ ਖਾਡੂਰ ਨੂੰ ਨਵਾਂ ਸਫ਼ਰ ਸ਼ੁਰੂ ਕੀਤਾ। ਇਸਨੂੰ ਖਾਡੂਰ ਵਾਪਸੀ ਦਾ ਸਫ਼ਰ ਨਹੀਂ ਕਿਹਾ ਜਾ ਸਕਦਾ ਕਿਉਂਕਿ ਹੁਣ ਭਾਈ ਲਹਿਣਾ 'ਗੁਰੂ ਅੰਗਦ' ਰੂਪ ਵਿੱਚ 'ਕਰਤਾਰੀ ਸਫ਼ਰ' ਦਾ ਦੂਸਰਾ ਪੜਾਅ ਆਰੰਭ ਕਰ ਰਹੇ ਸਨ। ਪਹਿਲੇ ਸਫ਼ਰ ਵਿੱਚ ਤੇ ਇਸ ਸਫ਼ਰ ਵਿੱਚ ਢੇਰ ਸਾਰਾ ਅੰਤਰ ਹੈ। ਪਹਿਲਾਂ, ਗੁਰੂ ਨਾਨਕ ਦੇਵ ਜੀ ਦੇ ਹੁਕਮ-ਪਾਲਕ ਬਣਨ ਲਈ ਖਾਡੂਰ ਤੋਂ ਕਰਤਾਰਪੁਰ ਦਾ ਸਫ਼ਰ ਕਰਦੇ ਹਨ। ਫਿਰ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਹੀ ਪ੍ਰਾਪਤ ਹੋਈ ਅਲਾਹੀ ਅਗੰਮੀ ਦਾਤ ਨੂੰ ਦੂਸਰਿਆਂ ਵਿੱਚ ਵੰਡਣ ਲਈ ਕਰਤਾਰਪੁਰ ਨੂੰ ਛੱਡ ਖਾਡੂਰ ਨੂੰ ਫੇਰ ਵਸਾਉਣ ਭਾਵ ਧਾਰਮਿਕ ਕੇਂਦਰ ਵਜੋਂ ਵਿਕਸਤ ਕਰਨ ਲਈ ਖਾਡੂਰ ਵੱਲ ਸਫ਼ਰ ਕਰਦੇ ਹਨ। ਸਾਡੇ ਸਾਖੀਕਾਰਾਂ ਤੇ ਇਤਿਹਾਸਕਾਰਾਂ ਨੇ ਕਰਤਾਰਪੁਰ ਨੂੰ ਛੱਡਣ ਦੇ ਕਈ ਕਾਰਨ ਦਿੱਤੇ ਹਨ। ਇਹ ਵੀ ਸੱਚ ਹੈ ਕਿ ਭਾਈ ਲਹਿਣਾ ਜੀ, 'ਗੁਰੂ ਅੰਗਦ' ਦੇ ਰੂਪ ਵਿੱਚ ਕਰਤਾਰਪੁਰ ਨਗਰ ਨੂੰ ਛੱਡ ਦਿੰਦੇ ਹਨ ਪਰ ਉਹ 'ਕਰਤਾਰਪੁਰ ਦੀ ਕਰਤਾਰੀ ਸੰਗਤ-ਧਰਮਸ਼ਾਲਾ' ਨੂੰ ਕਦੇ ਨਹੀਂ ਛੱਡਦੇ। ਸ਼ਾਇਦ ਇਸ ਕਰਕੇ ਹੀ ਗੁਰਬਾਣੀ ਦੇ ਰਚੈਤਾ ਦੈਵੀ ਕਵੀ ਭਾਈ ਸਤਾ-ਬਲਵੰਡ ਇਸ ਘਟਨਾ ਨੂੰ ਇਸ ਤਰ੍ਹਾਂ ਰੂਪਮਾਨ ਕਰਦੇ ਹਨ;

ਗੁਰ ਅੰਗਦ ਦੀ ਦੋਹੀ ਫਿਰੀ
ਸਚੁ ਕਰਤੈ ਬੰਧਿ ਬਹਾਲੀ ॥
ਨਾਨਕੁ ਕਾਇਆ ਪਲਟੁ ਕਰਿ
ਮਲਿ ਤਖਤੁ ਬੈਠਾ ਸੈ ਡਾਲੀ ॥
........................
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥
(ਪੰਨਾ ੯੬੭)

ਸੰਖੇਪ ਵਿੱਚ ਇਨ੍ਹਾਂ ਪੰਕਤੀਆਂ ਦਾ ਇਹੀ ਭਾਵ ਹੈ ਕਿ ਕਰਤਾ ਪੁਰਖ ਦੇ ਹੁਕਮ ਵਿੱਚ ਭਾਈ ਲਹਿਣਾ ਵਿੱਚ ਇਹ ਪਰਿਵਰਤਨ ਆਇਆ ਕਿ ਉਹ ਅੰਗਦ ਰੂਪ ਹੋ ਗਏ। ਗੁਰੂ ਨਾਨਕ ਦੇਵ ਜੀ ਨੇ ਹੀ ਗੁਰੂ ਅੰਗਦ ਦੇਵ ਦੇ ਰੂਪ ਵਿੱਚ ਸਰੂਪ ਬਦਲ ਲਿਆ ਤੇ ਖਾਡੂਰ ਨੂੰ ਵਸਾਇਆ। ਕਰਤਾਰਪੁਰ ਵਾਲੀ ਧਰਮਸ਼ਾਲ, ਧਰਮ ਦੀ ਟਕਸਾਲ ਨਵੇਂ ਥਾਂ ਸਥਾਪਿਤ ਕਰਨ ਲਈ ਨਵੇਂ ਅਸਥਾਨ ਖਾਡੂਰ ਦੀ ਚੋਣ ਕੀਤੀ ਗਈ।

ਕਰਤਾਰ ਦੇ ਕਰਤਾਰੀ ਗੁਣਾਂ ਦਾ ਗਾਇਨ ਖਾਡੂਰ ਸਾਹਿਬ ਆਰੰਭ ਕਰਨ ਵਾਸਤੇ ਗੁਰੂ ਅੰਗਦ ਦੇਵ ਜੀ ਨੇ ਕਰਤਾਰਪੁਰ ਨਗਰ ਨੂੰ ਛੱਡਿਆ। ਭਾਈ ਗੁਰਦਾਸ ਜੀ ਵੀ ਇਸ ਧਾਰਮਿਕ ਮੋੜ ਤੇ ਇਤਿਹਾਸਕ ਘਟਨਾ ਦਾ ਉਲੇਖ ਕਰਦੇ ਹਨ:

ਗੁਰ ਨਾਨਕ ਹੰਦੀ ਮੁਹਰਿ ਹਥਿ,
ਗੁਰ ਅੰਗਦ ਦੀ ਦੋਹੀ ਫਿਰਾਈ।
ਦਿਤਾ ਛੋੜਿ ਕਰਤਾਰਪੁਰੁ,
ਬੈਠਿ ਖਡੂਰੇ ਜੋਤਿ ਜਗਾਈ।
(੧/੪੬)

ਇਸ ਤੋਂ ਵੀ ਸਪੱਸ਼ਟ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਕਰਤਾਰਪੁਰ ਛੱਡ ਕੇ ਖਾਡੂਰ ਵਿਖੇ 'ਰੱਬੀ ਜੋਤਿ' ਨੂੰ ਜਗਾ ਦਿੱਤਾ ਪਰ ਇਥੇ ਵੀ ਭਾਈ ਸਾਹਿਬ ਸ਼ਬਦ 'ਦਿਤਾ ਛੋੜਿ ਕਰਤਾਰਪੁਰ' ਹੀ ਵਰਤਦੇ ਹਨ। 'ਕਰਤਾਰਪੁਰ' ਗੁਰੂ ਅੰਗਦ ਸਾਹਿਬ ਨੇ ਛੱਡ ਦਿੱਤਾ ਪਰ ਕਰਤਾਰਪੁਰ ਦੀ ਟਕਸਾਲ-ਧਰਮਸ਼ਾਲ ਵਿੱਚ ਜਿਹੜੇ ਕਰਤਾਰੀ ਗੁਣ ਅਖਤਿਆਰ ਕੀਤੇ ਸਨ, ਉਨ੍ਹਾਂ ਨੂੰ ਖਾਡੂਰ ਸਾਹਿਬ ਜਾ ਪ੍ਰਗਟ ਕੀਤਾ। ਅਸਾਂ ਨੂੰ ਕਰਤਾਰਪੁਰ ਨਗਰ ਛੱਡਣ ਦਾ ਪਹਿਲਾ ਮਹੱਤਵਪੂਰਨ ਕਾਰਨ ਇਹ ਮਹਿਸੂਸ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਾਂਗ ਹੀ ਖਾਡੂਰ ਸਾਹਿਬ ਵਿਖੇ ਧਰਮਸ਼ਾਲ ਦੀ ਸਥਾਪਨਾ ਕਰਨੀ ਚਾਹੁੰਦੇ ਸਨ ਤਾਂ ਕਿ 'ਨਾਨਕ ਨਿਰਮਲ ਵਿਚਾਰਧਾਰਾ' ਦਾ ਨਵਾਂ ਪ੍ਰਚਾਰ ਸੈਂਟਰ, ਨਵੇਂ ਖੇਤਰ ਵਿੱਚ ਸਥਾਪਤ ਹੋਵੇ, ਜਿਸ ਨਾਲ ਸਿੱਖ ਧਰਮ ਦਾ ਪ੍ਰਚਾਰ-ਪ੍ਰਸਾਰ ਸੁਭਾਵਿਕ ਵਧੇਗਾ। ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਨਵੇਂ ਪ੍ਰਚਾਰ ਕੇਂਦਰ ਉਸਾਰਨੇ ਜ਼ਰੂਰੀ ਸਨ। ਗੁਰੂ ਨਾਨਕ ਦੇਵ ਜੀ ਨੇ ਆਪਣੇ ਅਨੁਭਵ, ਜੀਵਨ-ਤਜ਼ਰਬਿਆਂ ਨੂੰ ਅਮਲੀ ਰੂਪ ਵਿੱਚ ਪ੍ਰਗਟ ਕਰਨ ਲਈ ਹੀ ਕਰਤਾਰਪੁਰ ਆਦਰਸ਼ਕ ਧਰਮਸ਼ਾਲ ਦੀ ਸਥਾਪਨਾ ਕੀਤੀ, ਜਿਥੇ ਹਰੇਕ ਸਿੱਖ ਸੇਵਕ ਨੂੰ ਭਾਵੇਂ ਉਹ ਕਿਸੇ ਵੀ ਜਾਤ-ਪਾਤ, ਧਰਮ ਕਰਮ ਨਾਲ ਸਬੰਧਤ ਹੋਵੇ ਉਸ ਨੂੰ ਕਰਤਾਰੀ ਕਿਰਤ ਕਰਨ, ਨਾਮ ਜਪਣ, ਵੰਡ ਛਕਣ, ਸੇਵਾ-ਸਿਮਰਨ ਆਦਿ ਸਦਗੁਣ ਸਿਖਾਏ ਜਾਂਦੇ। ਗੁਰੂ ਨਾਨਕ ਦੇਵ ਜੀ ਦੇ ਪਾਸ ੭ ਸਾਲ ਦਾ ਲੰਮਾ ਸਮਾਂ ਰਹਿ ਕੇ ਭਾਈ ਲਹਿਣਾ ਜੀ ਗੁਰੂ ਅੰਗਦ ਦੇਵ ਦੇ ਰੂਪ ਵਿੱਚ ਪ੍ਰਗਟ ਹੁੰਦੇ ਹਨ। ਗੁਰੂ ਨਾਨਕ ਦੇਵ ਜੀ ਦਾ ਸਰੂਪ-ਜੋਤਿ ਹੋਣ ਕਰਕੇ ਗੁਰੂ ਅੰਗਦ ਦੇਵ ਜੀ ਕਰਤਾਰਪੁਰ ਵਰਗੀ ਧਰਮਸ਼ਾਲ ਖਾਡੂਰ ਵਿਖੇ ਸਥਾਪਤ ਕਰਨ ਦੇ ਸਮਰੱਥ ਸਨ।

ਕਰਤਾਰਪੁਰ ਨੂੰ ਛੱਡਣ ਤੇ ਖਾਡੂਰ ਸਾਹਿਬ ਨੂੰ ਨਵੇਂ ਪ੍ਰਚਾਰ ਕੇਂਦਰ ਸਥਾਪਤ ਕਰਨ ਦਾ ਕਾਰਨ ਕਈ ਵਿਦਵਾਨ ਤੇ ਇਤਿਹਾਸਕਾਰ ਸਮਾਜਿਕ, ਸੰਸਾਰਕ ਵੀ ਮੰਨਦੇ ਹਨ। ਭਾਰਤੀ ਸਮਾਜ ਦੀ ਮਰਯਾਦਾ ਅਨੁਸਾਰ ਪਿਤਾ-ਪੁਰਖੀ ਜਾਇਦਾਦ ਤੇ ਵਿਰਾਸਤ ਦੇ ਅਧਿਕਾਰੀ ਪੁੱਤਰ ਹੁੰਦੇ ਹਨ। ਪਰ ਜਦ ਗੁਰੂ ਨਾਨਕ ਦੇਵ ਜੀ ਨੇ ਇਸ ਵਿਰਾਸਤੀ ਮਰਯਾਦਾ ਦੀ ਪਰਵਾਹ ਨਾ ਕਰਦਿਆਂ ਹੋਇਆਂ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਦੇਵ ਜੀ ਦੇ ਰੂਪ 'ਚ ਆਪਣਾ ਉਤਰਾਧਿਕਾਰੀ ਥਾਪ ਦਿੱਤਾ ਤਾਂ ਗੁਰੂ-ਸਪੁੱਤਰਾਂ ਦਾ ਨਾਰਾਜ਼ ਹੋਣਾ ਕੁਦਰਤੀ ਸੀ। ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ ਗੁਰੂ-ਹੁਕਮ ਨੂੰ ਨਾ ਮੰਨਦਿਆਂ ਹੋਇਆਂ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਮੰਨਣ ਤੋਂ ਆਕੀ ਹੋ ਗਏ। ਬਾਬਾ ਸ੍ਰੀ ਚੰਦ ਨੇ ਤਾਂ ਆਪਣਾ ਨਵਾਂ ਫਿਰਕਾ 'ਉਦਾਸੀ ਭੇਖ' ਵੀ ਸ਼ੁਰੂ ਕਰ ਲਿਆ। ਇਸ ਤਰ੍ਹਾਂ ਪਰਿਵਾਰਕ ਵਿਰੋਧ ਵੀ ਗੁਰੂ ਅੰਗਦ ਦੇਵ ਜੀ ਦੇ ਕਰਤਾਰਪੁਰ ਛੱਡਣ ਦਾ ਗੌਣ ਕਾਰਨ ਹੋ ਸਕਦਾ ਹੈ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ: "ਬਾਬਾ ਜੀ ਨੇ ਪੁੱਤਰਾਂ ਦਾ ਵਿਰੋਧ ਵਧਦਾ ਦੇਖ ਕੇ ਅੰਗਦ ਜੀ ਨੂੰ ਆਖਿਆ, "ਪੁਰਖਾ! ਹੁਣ ਤੂੰ ਆਪਣੇ ਨਗਰ ਖਾਡੂਰ ਜਾਇ ਰਹੁ ਤੇ ਉਥੇ ਹੀ ਰਹਿਣਾ, ਏਥੇ ਨਹੀਂ ਆਵਣਾ, ਅਸੀਂ ਆਪ ਤੇਰੇ ਪਾਸ ਆਵਾਂਗੇ।"



(ਤਵਾਰੀਖ਼ ਗੁਰੂ ਖਾਲਸਾ- ਪੰਨਾ ੩੧੫)

ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਮੰਨ ਕੇ ਕਰਤਾਰਪੁਰ ਤੋਂ ਖਾਡੂਰ ਸਾਹਿਬ ਆ ਗਏ, ਪਰ ਗਿਆਨੀ ਗਿਆਨ ਸਿੰਘ ਦੇ ਇਸ ਕਥਨ ਵਿੱਚ ਰਮਜ਼ ਲੁਕੀ ਪਈ ਹੈ। ਜਦ ਕਰਤਾਰਪੁਰ ਗੁਰੂ ਨਾਨਕ ਸਾਹਿਬ ਨੇ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਦੇਵ ਜੀ ਦੇ ਰੂਪ ਵਿੱਚ ਗੁਰੂ ਸਥਾਪਤ ਕਰ ਦਿੱਤਾ ਤਾਂ ਆਪ ਜੀ ਨੇ ਸਭ ਤੋਂ ਪਹਿਲਾਂ ਆਪ ਮੱਥਾ ਟੇਕਿਆ ਭਾਵ ਆਪ ਗੁਰੂ ਅੰਗਦ ਨੂੰ ਗੁਰੂ ਮੰਨਿਆ ਤੇ ਫਿਰ ਪ੍ਰਚਾਰਿਆ। ਗੁਰੂ ਨਾਨਕ ਦੇਵ ਜੀ ਦੇ ਇਹ ਸ਼ਬਦ, "ਏਥੇ ਨਹੀਂ ਆਵਣਾ, ਅਸੀਂ ਆਪ ਹੀ ਤੇਰੇ ਪਾਸ ਆਵਾਂਗੇ" ਗੁਰਮਤਿ ਦੇ ਸਿਧਾਂਤ ਨੂੰ ਰੂਪਮਾਨ ਕਰਦੇ ਹਨ ਕਿ ਸਿੱਖ ਗੁਰੂ ਪਾਸ ਚਲ ਕੇ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਕਰ ਦਿੱਤਾ ਕਿ ਗੁਰੂ ਅੰਗਦ ਹੀ ਹੁਣ ਮੇਰੇ ਗੁਰੂ ਹਨ, ਗੁਰੂ ਕਿਉਂ ਚਲ ਕੇ ਆਵੇ? ਅਸੀਂ ਆਪ ਜਾਵਾਂਗੇ। ਇਤਿਹਾਸਕ ਤੌਰ 'ਤੇ ਇਹ ਸੱਚ ਹੈ ਕਿ ਆਦਿ ਗੁਰੂ, ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਸਾਹਿਬ ਦੇ ਦਰਸ਼ਨਾਂ ਵਾਸਤੇ ਆਪ ਦੋ-ਤਿੰਨ ਵਾਰ ਚਲ ਕੇ ਖਾਡੂਰ ਸਾਹਿਬ ਆਏ।

ਗੁਰੂ ਅੰਗਦ ਦੇਵ ਜੀ, ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਦਾ ਹੁਕਮ ਮੰਨ ਕੇ ਖਾਡੂਰ ਸਾਹਿਬ ਤਾਂ ਆ ਗਏ ਪਰ ਗੁਰੂ-ਪਿਤਾ ਨਾਲੋਂ ਪਿਆ ਵਿਛੋੜਾ ਬਹੁਤ ਵੇਦਨਾ ਪੈਦਾ ਕਰ ਰਿਹਾ ਸੀ। ਇਸ ਪ੍ਰੇਮ-ਵਿਛੋੜੇ ਨੂੰ ਹੀ ਰੂਪਮਾਨ ਕਰਦਾ ਆਪ ਨੇ ਇਕ ਸਲੋਕ ਉਚਾਰਨ ਕੀਤਾ, ਜਿਸਦਾ



ਅਰਥ-ਭਾਵ ਹੈ ਕਿ ਜਿਸ ਪ੍ਰਭੂ-ਪਿਆਰੇ ਨਾਲ ਪ੍ਰੇਮ ਬਣ ਜਾਵੇ ਉਸਨੂੰ ਤਨ-ਮਨ ਸਮਰਪਿਤ ਕਰ ਦੇਣਾ ਹੀ ਯੋਗ ਹੈ। ਪ੍ਰਭੂ-ਪਿਆਰੇ ਦੇ ਵਿਛੋੜੇ ਨਾਲੋਂ ਮਿਲਾਪ ਲਈ ਮਰ-ਮਿਟਣਾ ਹੀ ਠੀਕ ਹੈ, ਪ੍ਰਭੂ-ਪਿਆਰੇ ਦੇ ਵਿਛੋੜੇ ਵਿੱਚ ਜੀਉਣਾ ਸਤਿਕਾਰ ਸੂਚਕ ਨਹੀਂ, ਧ੍ਰਿਗ ਹੈ:

ਜਿਸੁ ਪਿਆਰੇ ਸਿਉ ਨੇਹੁ
ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ
ਤਾ ਕੈ ਪਾਛੈ ਜੀਵਣਾ ॥ (ਪੰਨਾ ੮੩)

ਇਹ ਸਲੋਕ ਪ੍ਰਭੂ-ਪਿਆਰੇ ਗੁਰੂ ਨਾਨਕ ਸਾਹਿਬ ਤੋਂ ਗੁਰੂ ਅੰਗਦ ਸਾਹਿਬ ਦੇ ਪਏ ਵਿਛੋੜੇ ਨੂੰ ਸਹੀ ਰੂਪ ਵਿੱਚ ਰੂਪਮਾਨ ਕਰਦਾ ਹੈ। ਗੁਰੂ ਅੰਗਦ ਸਾਹਿਬ ਨੇ ਵਿਛੋੜੇ ਦੀ ਵੇਦਨਾ ਕਰਕੇ ਪਹਿਲਾਂ-ਪਹਿਲ ਖਾਡੂਰ ਆ ਕੇ ਕੋਈ ਸਤਸੰਗ ਨਹੀਂ ਸ਼ੁਰੂ ਕੀਤਾ, ਸੰਗਤਾਂ ਦੇ ਇਕੱਠ ਨਹੀਂ ਬੁਲਾਏ, ਸਿੱਖਾਂ ਸੇਵਕਾਂ ਨੂੰ ਪਾਸ ਨਹੀਂ ਬੁਲਾਇਆ, ਸਗੋਂ ਕਾਫੀ ਸਮਾਂ ਬਿਰਧ ਮਾਤਾ ਮਾਤਾ ਵਿਰਾਈ ਦੇ ਪਾਸ ਇਕਾਂਤ-ਵਾਸ ਪ੍ਰਭੂ-ਸਿਮਰਨ ਵਿੱਚ ਜੁੜੇ ਰਹੇ। ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਅੰਗਦ ਦੇਵ ਜੀ ਖਾਡੂਰ ਆਪਣੇ ਘਰ ਨਹੀਂ ਗਏ, ਘਰ-ਪਰਿਵਾਰ ਤਾਂ ਉਨ੍ਹਾਂ ਦਾ ਪਹਿਲਾਂ ਹੀ ਸਭ ਕੁਝ ਗੁਰੂ ਨਾਨਕ ਨਿਰੰਕਾਰੀ ਦਾ ਹੋ ਚੁੱਕਾ ਸੀ। ਬਸ ਨਿਰੰਕਾਰੀ ਗੁਰੂ ਨਾਨਕ ਸਾਹਿਬ ਦੀ ਯਾਦ ਵਿੱਚ ਮਾਤਾ ਵਿਰਾਈ ਦੇ ਘਰ ਟਿਕ ਕੇ ਸਿਮਰਨ ਕਰਦੇ ਰਹੇ।



ਦੂਸਰੇ ਪਾਸੇ ਇਹ ਤਾਂ ਸਿੱਖਾਂ ਸੇਵਕਾਂ ਨੂੰ ਪਤਾ ਚਲ ਗਿਆ ਕਿ ਗੁਰੂ ਨਾਨਕ ਦੇਵ ਜੀ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ 'ਜੋਤਿ' ਲਹਿਣੇ ਵਿੱਚ ਟਿਕਾ ਉਸਨੂੰ ਗੁਰੂ ਅੰਗਦ ਦੇਵ ਦੇ ਰੂਪ ਵਿੱਚ ਪ੍ਰਗਟ ਕਰ ਗਏ ਹਨ। ਸੰਗਤਾਂ ਆਮ ਵਾਂਗ ਕਰਤਾਰਪੁਰ ਆਉਂਦੀਆਂ ਪਰ ਕਰਤਾਰੀ ਜੋਤਿ ਤਾਂ ਹੁਣ ਗੁਰੂ ਅੰਗਦ ਵਿੱਚ ਪ੍ਰਕਾਸ਼ਮਾਨ ਹੋ ਗਈ ਸੀ। ਗੁਰੂ ਦੇ ਸਾਖ਼ਸ਼ਾਤ ਦਰਸ਼ਨ ਨਾ ਹੋਣ ਕਰਕੇ ਬੇਚੈਨ ਹੋ ਮੁੜਦੀਆਂ। ਗੁਰੂ ਅੰਗਦ ਸਾਹਿਬ ਖਾਡੂਰ ਸਾਹਿਬ ਵਿਖੇ ਪ੍ਰੀਤਮ-ਪਿਆਰੇ ਦੇ ਪਿਆਰ ਵਿੱਚ ਇਕਾਂਤ-ਵਾਸ ਮਗਨ ਸਨ। ਕਿਸੇ ਨੂੰ ਪਤਾ ਤਕ ਨਹੀਂ ਸੀ ਕਿ ਗੁਰੂ ਅੰਗਦ ਸਾਹਿਬ ਕਿਥੇ ਹਨ? ਇਸ ਤਰ੍ਹਾਂ ਕਾਫ਼ੀ ਦਿਨ ਬੀਤ ਗਏ। ਬੇਚੈਨ ਹੋਏ ਗੁਰਸਿੱਖਾਂ-ਸੇਵਕਾਂ ਨੇ ਬਾਬਾ ਬੁੱਢਾ ਜੀ ਨੂੰ ਗੁਰੂ ਸਾਹਿਬ ਦੇ ਥਾਂ-ਟਿਕਾਣੇ ਬਾਰੇ ਪਤਾ ਲਗਾਉਣ ਲਈ ਬੇਨਤੀ ਕੀਤੀ। ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਬਾਬਾ ਬੁੱਢਾ ਜੀ ਨਾਲ ਬਚਨ ਕਰ ਗਏ ਸਨ:

"ਪੁਰਖਾ! ਤੈਥੋਂ ਨਾ ਕਦੇ ਉਹਲੇ ਹੋਸਾਂ।"

ਬਾਬਾ ਬੁੱਢਾ ਜੀ ਹੋਰ ਸਿੱਖਾਂ ਸੇਵਕਾਂ ਸਮੇਤ ਗੁਰੂ-ਦਰ ਤੋਂ ਵਰੋਸਾਈ ਮਾਤਾ ਵਿਰਾਈ ਦੇ ਘਰ ਖਾਡੂਰ ਸਾਹਿਬ ਪਹੁੰਚ ਗਏ। ਮਾਤਾ ਵਿਰਾਈ ਨੇ ਸਿੱਖਾਂ ਸੇਵਕਾਂ ਨੂੰ ਬਾਬਾ ਬੁੱਢਾ ਜੀ ਸਮੇਤ ਘਰ ਆਦਰ- ਸਤਿਕਾਰ ਦਿੱਤਾ। ਬਿਰਧ ਮਾਤਾ ਵਿਰਾਈ ਦੇ ਚਿਹਰੇ ਦੇ ਹਾਵ-ਭਾਵ ਤੋਂ ਬਾਬਾ ਬੁੱਢਾ ਜੀ ਜਾਣ ਗਏ ਕਿ ਗੁਰੂ ਅੰਗਦ ਸਾਹਿਬ ਨੇੜੇ ਹੀ ਕਿਤੇ ਟਿਕੇ ਹੋਏ ਹਨ। ਬਾਬਾ ਬੁੱਢਾ ਜੀ ਨੇ ਮਾਤਾ ਵਿਰਾਈ ਦੇ ਘਰ ਇਕੱਤਰ ਹੋਏ ਪ੍ਰੇਮੀ ਸਿੱਖਾਂ ਨੂੰ ਕਿਹਾ, ਸ਼ਬਦ ਗਾਓ, ਬਾਣੀ ਪੜ੍ਹੋ-ਗਾਓ, ਗੁਰੂ ਨਾਨਕ ਦੇਵ ਜੀ ਦੀ ਰਚੀ ਬਾਣੀ ਸੁਣ ਕੇ ਗੁਰੂ ਜੀ ਆਪੇ ਪ੍ਰਗਟ ਹੋ ਜਾਣਗੇ! ਪ੍ਰੇਮੀ ਸਿੱਖਾਂ ਨੇ ਜਦ ਗੁਰੂ ਨਾਨਕ ਸਾਹਿਬ ਦੀ ਪਾਵਨ ਬਾਣੀ ਗਾਉਣੀ ਸ਼ੁਰੂ ਕੀਤੀ ਤਾਂ ਗੁਰੂ ਅੰਗਦ ਸਾਹਿਬ ਬਾਣੀ ਦੇ ਸਤਿਕਾਰ ਵਜੋਂ ਆਪ ਚਲ ਕੇ ਆਪਣੇ

ਨਿੱਜ-ਅਸਥਾਨ ਤੋਂ ਬਾਹਰ ਆਏ। ਸਾਰੀ ਸੰਗਤ ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕਰ ਕੇ ਵਾਹ-ਵਾਹ ਕਰ ਉੱਠੀ। ਬਾਬਾ ਬੁੱਢਾ ਜੀ ਜਾਣ ਗਏ ਸਨ ਕਿ ਜੇ ਗੁਰੂ ਨੂੰ ਪਾਉਣਾ ਹੈ ਤਾਂ ਰੱਬੀ ਸਿਫ਼ਤ-ਸਲਾਹ ਵਿੱਚ ਉਚਾਰਣ ਕੀਤੀ ਗੁਰਬਾਣੀ ਗਾਓ-ਪੜ੍ਹੋ, ਗੁਰੂ ਆਪ ਪ੍ਰਤੱਖ ਹੋ ਜਾਵੇਗਾ। ਇਸ ਤਰ੍ਹਾਂ ਗੁਰਮਤਿ-ਜੁਗਤ ਵਰਤ ਕੇ ਬਾਬਾ ਬੁੱਢਾ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਸੰਗਤਾਂ ਦੇ ਸਨਮੁਖ ਪ੍ਰਗਟ ਕੀਤਾ। ਸਿੱਖਾਂ-ਸੇਵਕਾਂ ਨੇ ਗੁਰੂ-ਚਰਨਾਂ 'ਤੇ ਸ਼ਰਧਾ ਸਤਿਕਾਰ ਸਹਿਤ ਮੱਥਾ ਟੇਕਿਆ ਤੇ ਗੁਰੂ-ਬਖਸ਼ਿਸ਼ਾਂ ਪ੍ਰਾਪਤ ਕੀਤੀਆਂ। ਖਾਡੂਰ ਸਾਹਿਬ ਵਿਖੇ ਹੁਣ ਕਰਤਾਰਪੁਰ ਵਾਂਗ ਹੀ ਸੁਬ੍ਹਾ-ਸ਼ਾਮ ਕਥਾ-ਕੀਰਤਨ, ਸੰਗਤ-ਪੰਗਤ, ਵਿਚਾਰ-ਚਰਚਾ ਸ਼ੁਰੂ ਹੋ ਗਈ।

ਡਾ. ਤਾਰਨ ਸਿੰਘ ਦੇ ਕਥਨ ਅਨੁਸਾਰ, "ਦੋ ਵਾਰ ਤਾਂ ਗੁਰੂ ਨਾਨਕ ਸਾਹਿਬ ਆਪ ਨੂੰ ਮਿਲਣ ਖਾਡੂਰ ਆਏ।" ਦੀਵਾਨ ਸਮੇਂ ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪ੍ਰਚਾਰ ਆਰੰਭ ਦਿੱਤਾ। ਸੰਗਤਾਂ ਲਈ ਲੰਗਰ ਲਗਾਇਆ। ਆਪਣੀ ਰੋਜ਼ੀ ਮਿਹਨਤ ਕਰ ਕੇ ਕਮਾਉਂਦੇ। ਸੰਗਤ-ਪੰਗਤ ਕਰਕੇ ਕੁਝ ਹੀ ਦਿਨਾਂ ਵਿੱਚ ਖਾਡੂਰ ਸਾਹਿਬ ਧਰਮਸ਼ਾਲ ਸਥਾਪਤ ਹੋ ਗਈ। ਕਰਤਾਰਪੁਰ ਵਾਲੀ ਗੁਰਸਿੱਖੀ ਦੀ ਖੁਸ਼ਬੋਈ ਤੇ ਬਹਾਰ ਖਾਡੂਰ ਸਾਹਿਬ ਪਰਤ ਆਈ।



## ... ਬੈਠਿ ਖਡੂਰੇ ਜੋਤਿ ਜਗਾਈ

ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ ਗੁਰਗੱਦੀ 'ਤੇ ਬਿਰਾਜਮਾਨ ਹੋਣ ਨਾਲ ਉਨ੍ਹਾਂ ਦੀਆਂ ਧਾਰਮਿਕ ਜ਼ਿੰਮੇਵਾਰੀਆਂ ਵਿੱਚ ਓੜਕਾਂ ਦਾ ਵਾਧਾ ਹੋ ਗਿਆ। ਆਗੂ ਅਤੇ ਸੇਵਕ ਬਣ ਕੇ ਵਿਚਰਨ ਵਿੱਚ ਢੇਰ ਸਾਰਾ ਅੰਤਰ ਸੀ। ਗੁਰਮਤਿ ਵਿਚਾਰਧਾਰਾ ਜਿਸਦਾ ਆਦਿ ਅਰੰਭ, ਆਪ ਗੁਰੂ ਨਾਨਕ ਦੇਵ ਜੀ ਕਰ ਕੇ ਗਏ ਸਨ, ਨੂੰ ਅੱਗੇ ਵੀ ਲਿਜਾਣਾ ਸੀ ਤੇ ਵਿਰੋਧੀਆਂ ਦੇ ਹਰ ਤਰ੍ਹਾਂ ਦੇ ਸਿੱਧੇ-ਅਸਿੱਧੇ ਪ੍ਰਭਾਵ ਤੋਂ ਨਿਰਮਲ-ਨਿਰਲੇਪ ਵੀ ਰੱਖਣਾ ਸੀ। ਜਦ ਅਸੀਂ ਗੁਰੂ ਅੰਗਦ ਦੇਵ ਜੀ ਦੀ ਗੁਰਗੱਦੀ 'ਤੇ ਬਿਰਾਜਮਾਨ ਹੋਣ ਦੇ ਇਤਿਹਾਸਕ-ਵਿਚਾਰਧਾਰਕ ਦ੍ਰਿਸ਼ ਨੂੰ ਦੇਖਦੇ ਹਾਂ ਤਾਂ ਗੁਰੂ ਅੰਗਦ ਦੇਵ ਜੀ ਦਾ ਮੂਲ ਵਿਰੋਧ ਗੁਰੂ ਨਾਨਕ ਦੇਵ ਜੀ ਦੇ ਸਪੁੱਤਰਾਂ ਵੱਲੋਂ ਕੀਤਾ ਗਿਆ। ਇਸ ਵਿਰੋਧ ਵਿੱਚੋਂ ਹੀ ਉਦਾਸੀ ਮਤ ਹੋਂਦ ਵਿੱਚ ਆਇਆ। ਭਾਵੇਂ ਕਿ ਇਹ ਮਤ ਗੁਰਗੱਦੀ ਦੀ ਨਾ ਪ੍ਰਾਪਤੀ ਦੇ ਕਾਰਨ ਗੁਰੂ ਅੰਗਦ ਦੇਵ ਜੀ ਦੇ ਵਿਰੋਧ ਵਿੱਚ ਹੋਂਦ ਆਇਆ ਪਰ ਕੁਦਰਤੀ ਹੀ ਇਹ ਮਤ ਗੁਰੂ ਨਾਨਕ ਵਿਚਾਰਧਾਰਾ ਦੇ ਵੀ ਉਲਟ ਸੀ। ਗੁਰੂ-ਸਪੁੱਤਰ ਹੋਣ ਕਰਕੇ ਆਮ ਲੋਕ ਬਾਬਾ ਸ੍ਰੀ ਚੰਦ ਵੱਲ ਵੀ ਖਿੱਚੇ ਗਏ। ਭਾਵੇਂ ਕਿ ਇਹ ਮਤ ਗੁਰਮਤਿ ਦੇ ਮੂਲ ਸਿਧਾਂਤ 'ਗ੍ਰਹਿਸਤ ਵਿਚ ਉਦਾਸ' ਦੇ ਉਲਟ ਸੀ ਪਰ ਆਮ ਲੋਕਾਂ ਨੂੰ ਏਨੀ ਬਰੀਕ ਸਿਧਾਂਤਕ ਸੂਝ ਨਹੀਂ ਹੁੰਦੀ ਕਿ ਧਰਮ ਦੇ ਬੁਨਿਆਦੀ ਸਿਧਾਂਤਾਂ ਦੀ ਪੂਰੀ ਤਰ੍ਹਾਂ ਪਾਲਣਾ ਕਰ ਸਕਣ। ਲੋਕਾਂ ਵਿੱਚ ਵੀ ਦੁਬਿਧਾ ਪੈਣੀ ਸੁਭਾਵਿਕ ਸੀ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਥਾਪੇ ਗ੍ਰਹਿਸਤੀ ਗੁਰੂ ਨੂੰ ਮੰਨਣ ਜਾਂ ਗੁਰੂ-ਸਪੁੱਤਰ ਗੈਰ-ਗ੍ਰਹਿਸਤੀ ਨੂੰ ਮਾਨਤਾ ਦੇਣ।

ਅਜਿਹੇ ਹਾਲਾਤ ਵਿੱਚ ਹੀ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲੀ। ਗੁਰੂ ਅੰਗਦ ਦੇਵ ਜੀ ਨੇ ਖਾਡੂਰ ਸਾਹਿਬ ਧਰਮਸ਼ਾਲਾ ਸਥਾਪਤ ਕਰ ਕੇ ਸਿੱਖ ਵਿਚਾਰਧਾਰਾ ਦੇ ਨਿਆਰੇਪਨ ਨੂੰ ਕਾਇਮ ਰੱਖਣ ਦੇ ਭਰਪੂਰ ਯਤਨ ਕੀਤੇ। ਭਾਵੇਂ ਕਿ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰੂ ਅੰਗਦ ਦੇਵ ਸਰਬ ਸਮਰੱਥ ਸ਼ਖ਼ਸੀਅਤ ਸਨ, ਜਿਸ ਦਾ ਪ੍ਰਤੱਖ ਪ੍ਰਮਾਣ ਤਾਂ ਗੁਰੂ ਨਾਨਕ ਦੇਵ ਜੀ ਵਰਗੀ ਮਹਾਨ ਸ਼ਖ਼ਸੀਅਤ ਨੂੰ ਰਿਝਾ ਲੈਣ ਤੋਂ ਪਹਿਲਾਂ ਹੀ ਪ੍ਰਾਪਤ ਹੋ ਚੁੱਕਾ ਸੀ। ਗੁਰਗੱਦੀ, ਜ਼ਮੀਨ, ਜਾਇਦਾਦ, ਮਾਲਕੀ, ਸੰਸਾਰੀ ਸਿਆਸਤ ਦਾ ਨਾਂ ਨਹੀਂ, ਇਹ ਤਾਂ ਜੋਤਿ ਦਾ ਪ੍ਰਕਾਸ਼ ਹੈ। ਜੋਤਿ ਜੋ ਜਨਮ- ਮਰਨ ਤੋਂ ਰਹਿਤ ਹੈ, ਉਸ ਦਾ ਅਧਿਆਤਮਕ ਪ੍ਰਗਟਾਅ ਹੈ। ਗੁਰੂ ਅੰਗਦ ਦੇਵ ਜੀ ਨੂੰ ਇਹ ਬਖਸ਼ਿਸ਼ ਗੁਰੂ ਨਾਨਕ ਦੇਵ ਜੀ ਪਾਸੋਂ ਪ੍ਰਾਪਤ ਹੋਈ ਤੇ ਉਨ੍ਹਾਂ ਦੇ ਹੀ ਹੁਕਮ ਅਨੁਸਾਰ ਗੁਰੂ ਅੰਗਦ ਨੇ ਖਾਡੂਰ ਵਿਖੇ ਜੋਤਿ ਦਾ ਪ੍ਰਕਾਸ਼ ਵੰਡਣਾ ਸ਼ੁਰੂ ਕੀਤਾ।

ਗੁਰੂ ਅੰਗਦ ਦੇਵ ਦੇ ਨੂਰਾਨੀ ਚਿਹਰੇ ਦੀ ਨੂਰੀ ਝਾਲ ਝੱਲੀ ਨਹੀਂ ਸੀ ਜਾਂਦੀ। ਹਮੇਸ਼ਾ ਸਹਿਜ ਵਿੱਚ ਵਿਚਰਦੇ। ਜੋ ਵੀ ਗੁਰੂ-ਦਰਬਾਰ ਦੀ ਹਾਜ਼ਰੀ ਭਰਦਾ, ਸਹਿਜ-ਟਿਕਾਉ ਮਹਿਸੂਸ ਕਰਦਾ। ਹਰੇਕ 'ਤੇ ਪ੍ਰੇਮ-ਪਿਆਰ ਦੀ ਵਰਖਾ ਹੁੰਦੀ। ਸੰਗਤ-ਪੰਗਤ, ਲੰਗਰ ਤੇ ਗੁਰੂ-ਦਰਬਾਰ ਵਿੱਚ ਹਾਜ਼ਰੀ ਭਰ ਕੇ ਹਰ ਮਾਨਵ ਸੁਖ-ਸਹਿਜ ਮਹਿਸੂਸ ਕਰਦਾ। ਇਸ ਸਭ ਕਰਾਮਾਤ ਸ਼ਬਦ ਦੇ ਪ੍ਰਤਾਪ, ਬਾਣੀ ਦੇ ਜਾਪ, ਸੇਵਾ-ਸਿਮਰਨ ਕਰਕੇ ਹੀ ਸੀ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵੱਲੋਂ 'ਪ੍ਰਕਾਸ਼ਤ ਜਨਮ ਸਾਖੀ ਸ੍ਰੀ ਗੁਰੂ ਅੰਗਦ ਦੇਵ ਜੀ' ਵਿੱਚ ਗੁਰੂ ਅੰਗਦ ਦੇਵ ਜੀ ਦੇ ਨਿਤ- ਕਰਮ ਨੂੰ ਬਾਖੂਬੀ ਚਿਤਰਿਆ ਗਿਆ ਹੈ। ਨਿਤ-ਕਰਮ ਗੁਰੂ ਅੰਗਦ ਦੇਵ ਜੀ



ਦਾ ਇਹ ਸੀ: ਸਵਾ ਪਹਿਰ ਰਾਤ ਰਹਿੰਦੀ ਉਠ ਕੇ ਸੌਚ, ਦਾਤਨ ਕਰ, ਠੰਡੇ ਜਲ ਨਾਲ ਸ਼ਨਾਨ ਕਰਕੇ ਅੰਤਰ-ਮੁਖੀ ਬ੍ਰਿਤੀ ਕਰਕੇ ਸਮਾਧ ਲਾਇ ਬੈਠਣ, ਆਸਾ ਦੀ ਵਾਰ ਦਾ ਉਚਾਰਤ ਰਬਾਬੀ ਕਰਨ, ਸੂਰਜ ਚੜ੍ਹੇ ਭੋਗ ਪਿਆਂ ਨੇਤ੍ਰ ਖੁਲਣ ਤਾਂ ਜਿਸ ਰੋਗੀ ਉਤੇ ਪਹਿਲੀ ਦ੍ਰਿਸ਼ਟੀ ਪਏ ਉਸਦਾ ਰੋਗ ਸਭ ਨਾਸ਼ ਹੋ ਜਾਵੇ, ਇਸ ਕਾਰਨ ਦੂਰ-ਦੂਰ ਤੋਂ ਰੋਗੀ ਆਉਣ, ਆਰੋਗ ਹੋ ਕੇ ਘਰੋ-ਘਰੀ ਜਾਣ, ਅਰ ਗੁਰੂ ਜੀ ਦਾ ਜਸ ਗਾਉਣ।

ਫੇਰ ਸ੍ਰੀ ਮੁਖ 'ਤੇ ਅੰਮ੍ਰਿਤ ਉਪਦੇਸ਼ ਕਰਨ, ਗੁਰਬਾਣੀ ਦੀ ਚਰਚਾ ਹੋਵੇ, ਕੜਾਹ ਪ੍ਰਸ਼ਾਦ ਵਰਤੇ। ਪਹਿਰ ਦਿਨ ਚੜ੍ਹੇ ਪੰਗਤ ਲੱਗੇ, ਲੰਗਰ ਵਿੱਚ ਭਾਂਤ-ਭਾਂਤ ਦਾ ਪ੍ਰਸ਼ਾਦ ਸਭ ਨੂੰ ਇਕੋ ਜਿਹਾ ਮਿਲੇ। ਚੁਲਾ ਕਰਕੇ ਫੇਰ ਇੰਞਾਣੇਂ ਬਾਲਕਾਂ ਨੂੰ ਬੁਲਾਉਣ, ਪ੍ਰਸ਼ਾਦ ਦੇਣ। ਇਨ੍ਹਾਂ ਦੀ ਖੇਡ ਦੇਖ ਕੇ ਇਨ੍ਹਾਂ ਨੂੰ ਪਿਆਰ ਕਰਨ ਅਰ ਸਿੱਖਾਂ ਨੂੰ ਸਮਝਾਉਣ ਜੋ ਸੁਰਗ ਦਾ ਰਾਜ ਏਹੋ ਜਿਹਾ ਹੈ। ਇਨ੍ਹਾਂ ਦੇ ਮਨ ਵਿੱਚ ਹਰਖ ਸੋਗ ਕੋਈ ਨਹੀਂ, ਅਜਿਹੇ ਸਿੱਧੇ ਅਰ ਭੋਲੇ ਬਣੋ, ਤਾਂ ਕਰਤਾਰ ਦੇ ਪਿਆਰੇ ਹੋਵੋ। ਕਦੀ ਕਦੀ ਤੀਜੇ ਪਹਿਰ ਪਹਿਲਵਾਨਾਂ ਦੀ ਕੁਸ਼ਤੀ ਦੇਖ ਕੇ ਕਾਮ, ਕ੍ਰੋਧ ਆਦਿ ਦੇ ਜਿਤਣ ਦਾ ਉਪਦੇਸ਼ ਕਰਨ। ਲੌਡੇ ਵੇਲੇ ਦੀਵਾਨ ਲੱਗੇ, ਰਾਇ ਸਤਾ, ਰਾਇ ਬਲਵੰਡ, ਰਬਾਬੀ ਕੀਰਤਨ ਕਰਨ, ਸੋਦਰੁ ਦਾ ਉਚਾਰਨ ਕਰਕੇ ਲੰਗਰ ਦਾ ਪ੍ਰਸ਼ਾਦਿ ਵਰਤੇ। ਸਵਾ ਪਹਿਰ ਰਾਤ ਗਈ ਕੀਰਤਨ ਦਾ ਭੋਗ ਪਾਇ ਕੇ ਵਿਸ਼ਰਾਮ ਹੋਵੇ।
(ਜਨਮ ਸਾਖੀ ਸ੍ਰੀ ਗੁਰੂ ਅੰਗਦ ਦੇਵ ਜੀ, ਪੰਨਾ-੧੫)

ਗੁਰੂ ਨਾਨਕ ਸਾਹਿਬ ਕਰਤਾਰਪੁਰ ਵਿਖੇ ਕਰਤੇ ਦੀ ਕਿਰਤ 'ਨਾਮ ਦਾ ਬੀਜ' ਬੀਜ ਕੇ 'ਸੰਤੋਖ ਦੇ ਸਵਾਗੇ' ਨਾਲ 'ਕਰਤਾਰੀ ਖੇਤਾਂ' ਨੂੰ ਬਰਾਬਰ ਕਰ ਰਹੇ ਸਨ। ਗੁਰੂ ਅੰਗਦ ਵੀ ੭ ਸਾਲ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿੱਚ ਰਹਿ ਕੇ ਅਜਿਹੀ ਖੇਤੀ ਕਰਨ ਦੇ ਕਾਬਲ ਹੋ ਗਏ। ਗੁਰੂ ਨਾਨਕ ਸਾਹਿਬ ਦੇ ਹੁਕਮ ਨਾਲ ਹੀ ਖਾਡੂਰ ਸਾਹਿਬ ਵਿਖੇ ਇਹ ਕਾਰਜ ਆਰੰਭ ਕਰ ਕੇ ਸਿੱਖੀ ਦਾ ਨਵਾਂ ਪ੍ਰਚਾਰ-ਪ੍ਰਸਾਰ ਕੇਂਦਰ ਸਥਾਪਤ ਕੀਤਾ। ਰਾਵੀ ਦੇ ਕੰਢੇ ਚਲਦਾ ਕੀਰਤਨ ਤੇ ਲੰਗਰ ਦਾ ਪ੍ਰਵਾਹ ਹੁਣ ਬਿਆਸ ਕਿਨਾਰੇ ਖਾਡੂਰ ਸਾਹਿਬ ਵਿਖੇ ਸ਼ੁਰੂ ਹੋ ਗਿਆ। ਸਮੇਂ ਦੀ ਮੰਗ ਅਨੁਸਾਰ ਦੱਬੇ-ਕੁਚਲੇ ਲੋਕਾਂ ਨੂੰ ਸਮਾਜ ਦਾ ਜ਼ਰੂਰੀ ਸਤਿਕਾਰਯੋਗ ਅੰਗ ਹੋਣ ਦਾ ਅਹਿਸਾਸ ਕਰਵਾਇਆ। ਸੰਗਤ-ਪੰਗਤ ਦੇ ਸਿਧਾਂਤ ਨੂੰ ਅਮਲੀ ਰੂਪ ਵਿੱਚ ਗੁਰੂ ਅੰਗਦ ਦੇਵ ਜੀ ਨੇ ਸਫਲਤਾ-ਪੂਰਵਕ ਦ੍ਰਿੜ੍ਹ ਕਰਵਾਇਆ। ਲੰਗਰ ਦੇ ਪ੍ਰਬੰਧ ਵਿੱਚ ਉਨ੍ਹਾਂ ਦੀ ਧਰਮ ਸੁਪਤਨੀ ਮਾਤਾ ਖੀਵੀ ਜੀ ਵਧ ਚੜ੍ਹ ਕੇ ਹਿੱਸਾ ਲੈਂਦੇ ਤੇ ਹੱਥੀਂ ਸੇਵਾ ਕਰਦੇ। ਹਰ ਦਰਸ਼ਨ-ਅਭਿਲਾਖੀ ਨੂੰ ਇਕ ਸਮਾਨ, ਇਕ ਪੰਗਤ ਵਿੱਚ ਬਿਠਾ ਕੇ ਪ੍ਰਸ਼ਾਦ ਛਕਾਇਆ ਜਾਂਦਾ। ਗੁਰੂ ਜੀ ਇਸ ਗੱਲ ਦਾ ਖਾਸ ਖਿਆਲ ਰੱਖਦੇ ਸਨ ਕਿ ਸੰਗਤ-ਪੰਗਤ ਵਿੱਚ ਕਿਸੇ ਨਾਲ ਕਿਸੇ ਕਿਸਮ ਦਾ ਵਿਤਕਰਾ, ਵਖਰੇਵਾਂ ਨਾ ਹੋਵੇ। ਜਾਤੀ ਵਿਤਕਰੇ-ਵਖਰੇਵੇਂ ਕਰਕੇ ਹੀ ਮਨੁੱਖ ਹੀਣ-ਭਾਵਨਾ ਮਹਿਸੂਸ ਕਰਦਾ ਹੈ, ਜਿਸ ਕਰਕੇ ਉਹ ਧਾਰਮਿਕ-ਸਮਾਜਿਕ ਗੁਲਾਮੀ ਨੂੰ ਪ੍ਰਵਾਨ ਕਰ ਲੈਂਦਾ ਹੈ। ਗੁਰੂ ਜੀ ਤਾਂ ਹਰੇਕ ਨੂੰ ਸਵੈਮਾਣ ਨਾਲ ਪ੍ਰਭੂ-ਪ੍ਰੇਮ, ਭਗਤੀ, ਭੈ ਵਿੱਚ ਜੀਵਨ ਗੁਜ਼ਾਰਨ ਦੀ ਸਿੱਖਿਆ ਦੇਂਦੇ।

ਗੁਰੂ ਅੰਗਦ ਦੇਵ ਜੀ ਨਵੇਂ ਸੇਵਕਾਂ ਨੂੰ ਸਿੱਖ ਧਰਮ ਵਿੱਚ ਪ੍ਰਵੇਸ਼ ਕਰਾਉਣ ਲਈ ਪਾਹੁਲ ਦੇ, ਗੁਰਮੰਤਰ ਦਾ ਉਪਦੇਸ਼ ਦਿੰਦੇ। ਗੁਰੂ ਨਾਨਕ ਸਾਹਿਬ ਦੇ ਜੀਵਨ ਦੀਆਂ ਅਲੌਕਿਕ ਘਟਨਾਵਾਂ ਨੂੰ ਸਿੱਖ-ਸੰਗਤਾਂ ਨਾਲ ਸਾਂਝੇ ਕਰਦੇ। ਸਮਾਂ ਮਿਲਣ 'ਤੇ ਆਪ ਆਪਣੀ ਉਪਜੀਵਕਾ ਵਾਸਤੇ ਵਾਣ ਵੱਟਦੇ। ਇਸ ਤਰ੍ਹਾਂ ਹੱਥੀਂ ਕਿਰਤ ਕਰ ਕੇ ਕਿਰਤ ਕਮਾਈ ਲੰਗਰ ਵਿੱਚ ਪਾਉਂਦੇ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ, "ਆਪ ਜੀ ਨੇ ਆਪਣੇ ਲੜਕਿਆਂ ਨੂੰ ਵੀ ਹੁਕਮ ਦੇ ਰੱਖਿਆ ਸੀ ਕਿ ਆਪਣਾ ਗੁਜ਼ਰਾਨ (ਗੁਜ਼ਾਰਾ) ਦੁਕਾਨਦਾਰੀ ਜਾਂ ਕਾਸ਼ਤਕਾਰੀ ਸੇ ਹਾਸਲ ਕਰੋ। ਯਹਿ ਪੂਜਾ ਕਾ ਮਾਲ ਜ਼ਹਿਰ' ਕਾਤਲ ਹੈ। ਚੁਨਾਂਚਿ ਬੇਟੇ ਵੀ ਉਨ੍ਹੀਂ ਕੇ ਅਰਸ਼ਾਦ ਮੁਤਾਬਕ ਅਮਲ ਕਰਤੇ ਥੇ।"





ਗੁਰੂ ਅੰਗਦ ਦੇਵ ਜੀ ਦੇ ਦਿਨ ਚਰਿਆ ਤੋਂ ਸਪੱਸ਼ਟ ਹੈ ਕਿ ਉਹ ਕਿਤਨੀ ਮਿਹਨਤ, ਲਗਨ, ਸਿਦਕਦਿਲੀ ਤੇ ਭਰੋਸੇ ਨਾਲ ਗੁਰੂ ਨਾਨਕ ਦੇਵ ਜੀ ਦੁਆਰਾ ਗੁਰਮਤਿ ਵਿਚਾਰਧਾਰਾ ਦੇ ਲਾਏ ਬੂਟੇ ਦੀ ਪਰਵਰਿਸ਼ ਕਰ ਰਹੇ ਸਨ। ਗੁਰਬਾਣੀ ਦੇ ਪ੍ਰਚਾਰ-ਪ੍ਰਸਾਰ ਲਈ ਸੰਗਤ ਕਰਨੀ, ਬਰਾਬਰਤਾ ਦੇ ਅਹਿਸਾਸ ਲਈ ਲੰਗਰ ਚਲਾਉਣਾ, ਸਰੀਰਕ ਤੰਦਰੁਸਤੀ ਲਈ ਕੁਸ਼ਤੀਆਂ ਕਰਾਉਣੀਆਂ, ਬੱਚਿਆਂ ਨਾਲ ਪ੍ਰੇਮ-ਪਿਆਰ ਪਾਉਣਾ, ਗੁਰਮੁਖੀ ਭਾਸ਼ਾ ਦੇ ਸਿੱਖਣ ਲਈ ਪਾਠਸ਼ਾਲਾ ਬਣਾਉਣੀ, ਇਤਿਹਾਸਕਾਰੀ ਦੀਆਂ ਨਵੀਆਂ ਪਿਰਤਾਂ ਪਾਉਣ ਲਈ ਜਨਮ ਸਾਖੀ ਲਿਖਵਾਉਣੀ ਆਦਿ ਦੇਖਣ ਨੂੰ

ਕਿਸੇ ਨੂੰ ਛੋਟੇ ਕਾਰਜ ਮਹਿਸੂਸ ਹੋ ਸਕਦੇ ਹਨ ਪਰ ਇਨ੍ਹਾਂ ਕਾਰਜਾਂ ਦੇ ਪਿੱਛੇ ਲੁਕੀ ਹੋਈ ਸੀ ਗੁਰਮਤਿ ਵਿਚਾਰਧਾਰਾ, ਜਿਸ ਨੂੰ ਪ੍ਰਚਾਰਨ ਦੀ ਜ਼ਿੰਮੇਵਾਰੀ ਗੁਰੂ ਨਾਨਕ ਦੇਵ ਜੀ ਆਪ ਗੁਰੂ ਅੰਗਦ ਸਾਹਿਬ ਨੂੰ ਦੇ ਗਏ ਸਨ। ਗੁਰਮਤਿ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਲਈ ਜੋ ਕਾਰਜ ਗੁਰੂ ਅੰਗਦ ਦੇਵ ਜੀ ਨੇ ਕੀਤੇ, ਉਨ੍ਹਾਂ ਨੂੰ ਅਸੀਂ ਅੱਗੇ ਲਿਖਤ ਸਿਰਲੇਖਾਂ ਰਾਹੀਂ ਸਮਝਣ ਦਾ ਯਤਨ ਕਰਦੇ ਹਾਂ।



# ਗੁਰਬਾਣੀ ਦੀ ਸੰਭਾਲ

ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ 'ਤੇ ਬਿਰਾਜਮਾਨ ਕਰਨ ਸਮੇਂ 'ਸ਼ਬਦ ਖਜ਼ਾਨਾ' ਭਾਵ ਆਪ ਨੇ ਆਪਣੀ ਰਚੀ ਤੇ ਹੋਰ ਸੰਤ ਮਹਾਂ-ਪੁਰਸ਼ਾਂ, ਭਗਤਾਂ ਦੀ ਇਕੱਤਰ ਕੀਤੀ ਪਾਵਨ-ਪਵਿੱਤਰ ਬਾਣੀ ਭੇਂਟ ਕਰ ਦਿੱਤੀ ਸੀ। ਗੁਰਬਾਣੀ ਦੀ ਮੌਲਿਕ ਰੂਪ 'ਚ ਰਚੀ ਪੋਥੀ ਉਸ ਸਮੇਂ ਸਭ ਤੋਂ ਅਮੋਲਕ ਵਸਤੂ ਸੀ। ਗੁਰੂ ਨਾਨਕ ਸਾਹਿਬ ਜਾਣਦੇ ਸਨ ਕਿ ਗੁਰੂ ਅੰਗਦ ਹੀ 'ਖਸਮ ਕੀ ਬਾਣੀ' ਦੀ ਸੰਭਾਲ ਕਰ ਸਕਦੇ ਹਨ। ਗੁਰਮਤਿ ਵਿਚਾਰਧਾਰਾ ਨੂੰ ਅਸਲ ਰੂਪ ਵਿੱਚ ਪ੍ਰਚਾਰਨ-ਪ੍ਰਸਾਰਨ ਲਈ ਗੁਰਬਾਣੀ ਹੀ ਸਹਾਈ ਹੋ ਸਕਦੀ ਸੀ। ਗੁਰਬਾਣੀ ਵਿੱਚ ਵਿਰੋਧੀਆਂ ਵੱਲੋਂ ਕਿਸੇ ਕਿਸਮ ਦੀ ਮਿਲਾਵਟ ਨਾ ਹੋਵੇ, ਇਹ ਬਹੁਤ ਜ਼ਰੂਰੀ ਸੀ। ਕੁਦਰਤੀ ਹੀ ਗੁਰੂ ਨਾਨਕ ਸਾਹਿਬ ਦੇ ਸਪੁੱਤਰ ਵੀ ਆਪਣੇ ਮਤ ਨੂੰ ਚਲਾਉਣ ਲਈ ਗੁਰੂ-ਪਿਤਾ ਵੱਲੋਂ ਰਚੀ ਤੇ ਇਕੱਤਰ ਕੀਤੀ ਬਾਣੀ ਨੂੰ ਹੀ ਸ਼ਰਧਾਲੂਆਂ ਦੇ ਮਨ ਜਿੱਤਣ ਵਾਸਤੇ ਵਰਤ ਰਹੇ ਸਨ। ਪਰ ਗੁਰੂ ਅੰਗਦ ਦੇਵ ਜੀ ਨੇ ਗੁਰਬਾਣੀ ਦੇ ਮੌਲਿਕ ਸਰੂਪ ਨੂੰ ਹੂ-ਬਹੂ ਸਾਂਭਿਆ ਸੰਭਾਲਿਆ ਹੀ ਨਹੀਂ; ਸਗੋਂ ਆਪ ਵੀ ਬਾਣੀ ਦੀ ਰਚਨਾ ਕਰ ਕੇ ਆਪਣੇ ਅਧਿਆਤਮਕ ਸਫ਼ਰ ਨੂੰ ਪੱਕੇ ਪੈਰੀਂ ਅੱਗੇ ਤੋਰਿਆ। ਕਿਉਂਕਿ ਗੁਰੂ ਜੀ ਇਕ ਹੀ ਵਿਚਾਰਧਾਰਾ ਨੂੰ ਅੱਗੇ ਲਿਜਾ ਰਹੇ ਸਨ, ਇਸ ਕਰਕੇ ਗੁਰਬਾਣੀ ਦੀ ਰਚਨਾ ਕਰਨ ਸਮੇਂ ਆਪ ਨੇ ਆਪਣੇ ਨਾਂ ਦੀ ਵਰਤੋਂ ਨਹੀਂ ਕੀਤੀ, ਸਗੋਂ 'ਨਾਨਕ ਪਦ' ਨੂੰ ਮੋਹਰ ਰੂਪ ਵਿੱਚ ਵਰਤਿਆ। ਸਿਧਾਂਤ ਰੂਪ ਵਿੱਚ ਗੁਰਬਾਣੀ ਦੀ ਸੰਭਾਲ ਕਰਦਿਆਂ ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ 'ਗੁਰਬਾਣੀ ਦੇ ਸੱਚ' ਨੂੰ ਉਜਾਗਰ ਕਰਨ ਲਈ ਇਕਸਾਰਤਾ-ਇਕਸੁਰਤਾ ਪ੍ਰਦਾਨ ਕਰਨ ਲਈ ਗੁਰੂ ਨਾਨਕ ਦੇਵ ਜੀ ਦੇ ਨਾਮ 'ਨਾਨਕ' ਪਦ ਨੂੰ ਮੋਹਰ ਰੂਪ ਵਿੱਚ ਵਰਤਣ ਦੀ ਪਿਰਤ ਪਾਈ। ਆਪਣੀ ਰਚੀ ਬਾਣੀ ਵਿੱਚ 'ਨਾਨਕ' ਪਦ ਦੀ ਵਰਤੋਂ ਕਰਨੀ ਜਿਥੇ ਗੁਰੂ ਅੰਗਦ ਸਾਹਿਬ ਤੇ ਗੁਰੂ ਨਾਨਕ ਸਾਹਿਬ ਦੇ ਏਕ ਜੋਤਿ ਹੋਣ ਦਾ ਪ੍ਰਤੱਖ ਸਬੂਤ ਹੈ ਨਾਲ ਹੀ ਗੁਰੂ ਜੀ ਪ੍ਰਤੀ ਸਮਰਪਣ ਭਾਵਨਾ ਦਾ ਪ੍ਰਗਟਾਅ ਵੀ ਹੈ, ਉਥੇ ਇਹ ਗੁਰੂ ਅੰਗਦ ਸਾਹਿਬ ਦੀ ਨਿਮਰਤਾ, ਨਿਰਮਾਣਤਾ ਨੂੰ ਵੀ ਪ੍ਰਗਟ ਕਰਦੀ ਹੈ।



ਗੁਰੂ ਅੰਗਦ ਸਾਹਿਬ ਦੀ ਗੁਰੂ ਨਾਨਕ ਸਾਹਿਬ ਪ੍ਰਤੀ ਜੋ ਸ਼ਰਧਾ- ਸਤਿਕਾਰ ਸੀ ਉਹ ਵਿਲੱਖਣ ਤੇ ਅਲੌਕਿਕ ਸੀ। ਗੁਰੂ ਨਾਨਕ ਸਾਹਿਬ ਪ੍ਰਤੀ ਉਨ੍ਹਾਂ ਦੀ ਸਮਰਪਣ ਭਾਵਨਾ ਉਨ੍ਹਾਂ ਦੀਆਂ ਜੀਵਨ-ਕਹਾਣੀਆਂ ਤੋਂ ਇਲਾਵਾ ਉਨ੍ਹਾਂ ਵੱਲੋਂ ਰਚੀ ਬਾਨੀ ਵਿੱਚੋਂ ਵੀ ਭਲੀ-ਭਾਂਤ ਪ੍ਰਗਟ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਦਾ ਵਿਛੋੜਾ ਉਨ੍ਹਾਂ ਵਾਸਤੇ ਅਸਹਿ ਸੀ, ਗੁਰੂ ਨਾਨਕ ਸਾਹਿਬ ਹੀ ਆਪ ਲਈ ਅਕਾਲ ਪੁਰਖ ਦਾ ਸਰੂਪ ਸਨ। ਜਿਵੇਂ:

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥
(ਪੰਨਾ: ੮੩)

ਅਸਲ ਵਿੱਚ ਗੁਰੂ ਅੰਗਦ ਸਾਹਿਬ ਵੱਲੋਂ ਗੁਰਬਾਣੀ ਇਕੱਤਰ ਕਰਨ ਤੇ ਇਸ ਦੀ ਸੰਭਾਲ ਦਾ ਕਾਰਜ ਹੀ ਅੱਗੇ ਚਲ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਵਿੱਚ ਗੁਰੂ ਅਰਜਨ ਦੇਵ ਜੀ ਦੇ ਸਮੇਂ ਸੰਪੂਰਨ ਹੋਇਆ। ਗੁਰਬਾਣੀ ਦੇ ਆਸ਼ੇ-ਅਨੁਸਾਰੀ ਗੁਰਸਿੱਖੀ ਜੀਵਨ ਨੂੰ ਢਾਲਣ ਲਈ ਇਹ ਕਾਰਜ ਉਸ ਸਮੇਂ ਬਹੁਤ ਹੀ ਜ਼ਰੂਰੀ ਸੀ। ਗੁਰਬਾਣੀ ਦੇ ਨਿਤ ਗਾਇਨ ਨਾਲ ਗੁਰਸਿੱਖਾਂ ਨੂੰ ਗੁਰਮਤਿ ਵਿਚਾਰਧਾਰਾ ਦੀ ਸਮਝ ਤੇ ਸੂਝ ਪ੍ਰਾਪਤ ਹੁੰਦੀ ਤੇ ਨਿਤ-ਕਰਮ ਗੁਰਬਾਣੀ ਸੁਣਨ ਹੋਣ ਕਰਕੇ ਗੁਰਬਾਣੀ ਕੰਠ ਵੀ ਹੋਣੀ ਸ਼ੁਰੂ ਹੋ ਗਈ। ਇਸ ਤਰ੍ਹਾਂ ਗੁਰੂ ਅੰਗਦ ਸਾਹਿਬ ਨੇ ਆਪਣੇ ਅਧਿਆਤਮਕ ਸਫ਼ਰ ਨੂੰ ਅੱਗੇ ਤੋਰ ਕੇ ਗੁਰਸਿੱਖੀ ਦੇ ਬੂਟੇ ਨੂੰ ਪ੍ਰਫੁਲਤ ਕਰਨ ਲਈ ਗੁਰਬਾਣੀ ਦੀ ਸਾਂਭ-ਸੰਭਾਲ ਵੀ ਕੀਤੀ ਤੇ ਸਿੱਖ-ਸੇਵਕਾਂ ਨੂੰ ਗੁਰਬਾਣੀ ਪੜ੍ਹਨ, ਸੁਣਨ ਤੇ ਯਾਦ ਕਰਨ, ਇਸ 'ਤੇ ਅਮਲ ਕਰ ਲਈ ਪ੍ਰੇਰਿਤ ਵੀ ਕੀਤਾ।



ਗੁਰੂ ਅੰਗਦ ਸਾਹਿਬ ਜੀਵਨ ਨਾਲੋਂ ਪ੍ਰਭੂ-ਪ੍ਰੇਮ ਤੇ ਗੁਰੂ-ਭਗਤੀ ਨੂੰ ਪਹਿਲ ਦਿੰਦੇ ਸਨ। ਆਪ ਜੀ ਵੱਲੋਂ ਕੇਵਲ ੬੩ ਸਲੋਕਾਂ ਦੀ ਹੀ ਰਚਨਾ ਕੀਤੀ ਗਈ। ਭਾਵੇਂ ਕਿ ਗਿਣਤੀ-ਮਿਣਤੀ ਪੱਖੋਂ ਇਹ 'ਬਾਣੀ ਰਚਨਾ' ਕਿਸੇ ਨੂੰ ਥੋੜ੍ਹੀ ਪ੍ਰਤੀਤ ਹੋ ਸਕਦੀ ਹੈ ਪਰ ਵਿਸ਼ੇ-ਵਸਤੂ ਦੇ ਪੱਖ ਤੋਂ ਇਹ ਬਹੁਤ ਹੀ ਮਹੱਤਵਪੂਰਨ ਹੈ। ਗੁਰੂ ਅਰਜਨ ਦੇਵ ਜੀ ਨੇ ਗੁਰੂ ਅੰਗਦ ਸਾਹਿਬ ਵੱਲੋਂ ਰਚੇ ਸਲੋਕਾਂ ਨੂੰ ਵੱਖ-ਵੱਖ ਵਾਰਾਂ ਵਿੱਚ ਵਿਸ਼ੇ ਅਨੁਸਾਰ ਅੰਕਿਤ ਕਰ ਹਮੇਸ਼ਾ ਲਈ ਸੰਭਾਲ ਦਿੱਤਾ।



# ਇਤਿਹਾਸ ਦੀ ਸੰਭਾਲ

ਸਿੱਖਾਂ ਬਾਰੇ ਆਮ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਇਤਿਹਾਸ ਸਿਰਜਿਆ ਤਾਂ ਹੈ ਪਰ ਸੰਭਾਲਿਆ ਨਹੀਂ। ਇਕ ਪੱਖ ਤੋਂ ਤਾਂ ਇਹ ਵਿਚਾਰ ਠੀਕ ਹੋ ਸਕਦਾ ਹੈ ਕਿ 'ਇਤਿਹਾਸ ਸਿਰਜਣ' ਵਾਲੇ ਪਾਸ ਇਤਿਹਾਸ ਨੂੰ ਲਿਖਣ ਦਾ ਸਮਾਂ ਨਹੀਂ ਹੁੰਦਾ, ਇਸ ਕਰਕੇ ਇਹ ਕਾਰਜ ਕਿਸੇ 'ਦੂਸਰੇ' ਦਾ ਬਣ ਜਾਂਦਾ ਹੈ। ਪਰ ਦੂਸਰੇ ਪੱਖ ਤੋਂ ਜੇ ਵਿਚਾਰਿਆ ਜਾਵੇ ਤਾਂ ਇਹ ਕਥਨ ਸੱਚ ਅਧਾਰਤ ਨਹੀਂ; ਕਿਉਂਕਿ ਸਿੱਖ ਧਰਮ ਦੇ ਬਾਨੀ ਆਦਿ-ਗੁਰੂ, ਗੁਰੂ ਨਾਨਕ ਸਾਹਿਬ ਨੇ ਆਪਣੀ ਪਾਵਨ ਬਾਣੀ ਵਿੱਚ ਸਮਕਾਲੀ ਇਤਿਹਾਸਕ ਘਟਨਾਵਾਂ ਨੂੰ ਬਾਖੂਬੀ ਅੰਕਿਤ ਕੀਤਾ ਹੋਇਆ ਹੈ, ਜਿਵੇਂ ਸਮੇਂ ਦੇ ਜ਼ਾਬਰ ਬਾਦਸ਼ਾਹ ਬਾਬਰ ਵੱਲੋਂ ਹਿੰਦ 'ਤੇ ਕੀਤੇ ਹਮਲੇ ਨੂੰ ਪਾਪ ਕੀ ਜੰਞਨਾਲ ਤੁਲਨਾ ਦੇ ਕੇ ਇਵੇਂ ਲਿਖਦੇ ਹਨ:

ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ....

(ਪੰਨਾ ੭੨੨)

ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥...

(ਪੰਨਾ ੪੧੭)

ਇਨ੍ਹਾਂ ਸ਼ਬਦਾਂ ਵਿੱਚ ਗੁਰੂ ਜੀ ਨੇ ਸਮੇਂ ਦੇ ਇਤਿਹਾਸਕ ਸੱਚ ਨੂੰ ਚਿਰ ਕੇ ਇਤਿਹਾਸ ਨੂੰ ਸੰਭਾਲਣ ਲਈ ਪੂਰਨੇ ਪਾਏ। ਗੁਰਬਾਣੀ ਨੂੰ ਲਿਖਤੀ ਰੂਪ ਵਿੱਚ ਸੰਭਾਲਣ ਲਈ ਹੀ ਇਤਿਹਾਸ ਦੀ ਸੰਭਾਲ ਦੀ ਪਿਰਤ ਚਲਾਈ ਸੀ।

ਗੁਰੂ ਅੰਗਦ ਸਾਹਿਬ ਨੇ ਸਿੱਖ-ਇਤਿਹਾਸ ਦੀ ਸੰਭਾਲ ਕਰਨ ਲਈ ਨਵੀਂ ਪਿਰਤਾਂ ਪਾਈਆਂ। ਗੁਰੂ ਅੰਗਦ ਸਾਹਿਬ ਜੋ ਖੁਦ ਗੁਰੂ ਨਾਨਕ ਸਾਹਿਬ ਦੀਆਂ ਕਥਾ-ਕਹਾਣੀਆਂ, ਸਾਖੀਆਂ ਦੇ ਰੂਪ ਵਿੱਚ ਸੁਣ ਕੇ ਮੰਤਰ-ਮੁਗਧ ਹੋ ਜਾਂਦੇ ਅਤੇ ਖਾਡੂਰ ਸਾਹਿਬ ਧਰਮਸ਼ਾਲਾ ਦੀ ਸਥਾਪਨਾ ਕਰ ਕੇ ਸਵੇਰੇ-ਸ਼ਾਮ ਦੇ ਦੀਵਾਨ ਵਿੱਚ ਗੁਰਬਾਣੀ ਤੇ ਇਤਿਹਾਸ ਦੀ ਵਿਚਾਰ ਹੁੰਦੀ। ਗੁਰੂ ਨਾਨਕ ਸਾਹਿਬ ਦੀ ਅਲੌਕਿਕ ਜੀਵਨ-ਗਾਥਾ, ਸਾਖੀਆਂ ਦੇ ਰੂਪ ਗੁਰਸਿੱਖ ਤੇ ਗੁਰੂ ਜੀ ਖੁਦ ਸਿੱਖਾਂ ਸੇਵਕਾਂ ਨਾਲ ਸਾਂਝੀ ਕਰਦੇ। ਇਸ ਤਰ੍ਹਾਂ ਮੌਖਿਕ ਇਤਿਹਾਸ ਦੀ ਪ੍ਰੰਪਰਾ ਅੱਗੇ ਚਲਾਈ।

ਗੁਰਬਾਣੀ, ਗੁਰਮਤਿ ਵਿਚਾਰਧਾਰਾ ਦੇ ਅਮਲੀ ਪੱਖਾਂ ਨੂੰ ਇਤਿਹਾਸਕ ਰੂਪ ਵਿੱਚ ਪ੍ਰਚਾਰਨਾ-ਪ੍ਰਸਾਰਨਾ ਵੀ ਜ਼ਰੂਰੀ ਸੀ। ਬਹੁਤ ਸਾਰੇ ਇਤਿਹਾਸਕਾਰਾਂ ਦਾ ਮਤ ਹੈ ਕਿ ਗੁਰੂ ਅੰਗਦ ਸਾਹਿਬ ਨੇ ਗੁਰਮਤਿ ਵਿਚਾਰਧਾਰਾ ਦੀ ਰੋਸ਼ਨੀ ਵਿੱਚ, ਗੁਰੂ ਨਾਨਕ ਸਾਹਿਬ ਦੇ ਜੀਵਨ ਨਾਲ ਸਬੰਧਤ ਇਤਿਹਾਸਕ ਘਟਨਾਵਾਂ ਨੂੰ ਲਿਖਤੀ ਰੂਪ ਵਿੱਚ ਭਾਈ ਪੈੜਾ ਮੋਖਾ ਤੋਂ ਲਿਖਵਾਇਆ, ਜਿਸ ਨੂੰ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਰੂਪ ਵਿੱਚ ਜਾਣਿਆ ਜਾਂਦਾ ਹੈ। ਭਾਵੇਂ ਕਿ ਵਰਤਮਾਨ ਸਮੇਂ ਮਿਲਦੀ ਜਨਮ ਸਾਖੀ ਸਬੰਧੀ ਕੁਝ ਵਿਦਵਾਨਾਂ ਨੂੰ ਕੁੱਝ ਇਕ ਇਤਰਾਜ਼ ਹਨ, ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰੂ ਅੰਗਦ ਸਾਹਿਬ ਨੇ ਗੁਰੂ ਬਾਬੇ ਨਾਨਕ ਦੀ ਜੀਵਨ-ਗਾਥਾ ਨੂੰ ਸੰਭਾਲਣ ਵਿੱਚ ਵਡੇਰਾ ਯੋਗਦਾਨ ਪਾਇਆ। ਇਹ ਠੀਕ ਹੈ ਕਿ ਸਮੇਂ ਦੇ ਬੀਤਣ ਨਾਲ ਲਿਖਤ ਵਿੱਚ ਵਾਧਾ-ਘਾਟਾ ਹੋ ਸਕਦਾ ਹੈ, ਪਰ ਮੂਲ ਇਤਿਹਾਸਕ ਸਰੋਤ ਸਮੱਗਰੀ 'ਤੇ ਸ਼ੱਕ ਨਹੀਂ ਕੀਤਾ ਜਾ ਸਕਦਾ ਜੋ ਉਸ ਸਮੇਂ ਮਿਲਦੀ ਸੀ।

ਗੁਰੂ ਨਾਨਕ ਸਾਹਿਬ ਦੇ ਜੀਵਨ ਦੀਆਂ ਘਟਨਾਵਾਂ ਸਬੰਧੀ ਸਭ ਤੋਂ ਪ੍ਰਮਾਣਿਕ ਜਾਣਕਾਰੀ ਗੁਰੂ ਅੰਗਦ ਸਾਹਿਬ ਨੂੰ ਹੀ ਹੋ ਸਕਦੀ ਸੀ, ਕਿਉਂਕਿ ਉਨ੍ਹਾਂ ਨੇ ਖੁਦ ਗੁਰੂ ਨਾਨਕ ਦੇਵ ਜੀ ਦੇ ਅੰਗ-ਸੰਗ ਸੱਤ ਸਾਲ ਗੁਜ਼ਾਰੇ ਸਨ। ਦੂਸਰਾ, ਜਿਸ ਸਮੇਂ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਸਾਹਿਬ ਦੀ ਜੀਵਨ-ਲੀਲ੍ਹਾ ਨੂੰ ਸੰਭਾਲਣਾ ਆਰੰਭ ਕੀਤਾ,ਉਸ ਸਮੇਂ ਬਹੁਤ ਸਾਰੇ ਸਿੱਖ ਜੀਵਤ ਸਨ, ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੀ ਲੰਮਾ ਸਮਾਂ ਸੰਗਤ ਸੁਗੰਧੀ ਮਾਣੀ ਸੀ। ਜਨਮ ਸਾਖੀ ਵਿੱਚ ਕਿਤਨੀ ਇਤਿਹਾਸਕ ਸੱਚਾਈ ਵਰਤਮਾਨ ਸਮੇਂ ਮੌਜੂਦ ਹੈ, ਇਸ ਨਾਲ ਸਾਡਾ ਸਰੋਕਾਰ ਨਹੀਂ, ਕਿਉਂਕਿ ਇਹ ਕੰਮ ਇਤਿਹਾਸਕਾਰਾਂ ਦਾ ਹੈ। ਸਾਡਾ ਸਰੋਕਾਰ ਤਾਂ ਸਿਰਫ਼ ਇਸ ਗੱਲ ਨਾਲ ਹੈ ਕਿ ਗੁਰੂ ਅੰਗਦ ਸਾਹਿਬ ਨੇ 'ਜਨਮ ਸਾਖੀ ਲਿਖਣ' ਦੀ ਇਤਿਹਾਸਕ ਪ੍ਰੰਪਰਾ, ਇਤਿਹਾਸ ਨੂੰ ਸੰਭਾਲਣ ਹਿਤ ਸ਼ੁਰੂ ਕੀਤੀ, ਜਿਸ ਬਾਰੇ ਕੋਈ ਵਿਵਾਦ ਨਹੀਂ। ਗੁਰੂ ਨਾਨਕ ਵਿਚਾਰਧਾਰਾ ਨੂੰ ਸਦੀਵਤਾ ਪ੍ਰਦਾਨ ਕਰਨ ਲਈ ਇਹ ਦੂਸਰਾ ਵੱਡਾ ਕਾਰਜ ਸੀ ਜੋ ਗੁਰੂ ਅੰਗਦ ਦੇਵ ਜੀ ਨੇ ਖਾਡੂਰ ਸਾਹਿਬ ਵਿਖੇ ਕੀਤਾ। ਇਹ ਗੁਰੂ ਅੰਗਦ ਦੇਵ ਜੀ ਵਲੋਂ ਗੁਰੂ ਨਾਨਕ ਸਾਹਿਬ ਨੂੰ ਸ਼ਰਧਾ-ਸੁਮਨ ਸਤਿਕਾਰ ਭੇਟ ਕਰਨ ਤੁਲ ਸੀ ਜੋ ਇਕ ਇਤਿਹਾਸਕ ਕਾਰਜ ਹੋ ਨਿਬੜਿਆ।



# ਗੁਰਮੁਖੀ ਲਿਪੀ ਦੀ ਸੰਭਾਲ

ਰਾਜਸੀ ਗੁਲਾਮੀ ਕਾਰਨ ਉਸ ਸਮੇਂ ਦਾ ਭਾਰਤੀ ਹਿੰਦੂ ਸਮਾਜ ਧਾਰਮਿਕ, ਸਭਿਆਚਾਰਕ, ਸਦਾਚਾਰਕ ਤੌਰ 'ਤੇ ਬਹੁਤ ਕਮਜ਼ੋਰ ਹੋ ਚੁੱਕਾ ਸੀ। ਗੁਰੂ ਨਾਨਕ ਦੇਵ ਜੀ ਨੇ ਮਰੀ ਹੋਈ ਹਿੰਦੂ ਜ਼ਮੀਰ ਨੂੰ ਜਗਾਉਣ ਲਈ ਬੁਲੰਦ ਆਵਾਜ਼ ਉਠਾਈ। ਲੋਕਾਈ ਨੂੰ ਆਪਣੀ ਬੋਲੀ, ਪਹਿਰਾਵਾ, ਰਹਿਣ-ਸਹਿਣ, ਰਸਮੋ-ਰਿਵਾਜ਼, ਧਰਮ-ਕਰਮ ਤੇ ਵਿਰਾਸਤੀ ਸਭਿਆਚਾਰ ਪਹਿਚਾਨਣ 'ਤੇ ਜ਼ੋਰ ਦਿੱਤਾ। ਅਸਲ ਵਿੱਚ ਭਾਸ਼ਾ ਮਨੁੱਖੀ ਸਾਂਝ ਦਾ ਸਭ ਤੋਂ ਉਤਮ ਸਾਧਨ ਹੈ ਪਰ ਗੁਲਾਮੀ ਕਾਰਨ ਭਾਰਤੀ ਲੋਕਾਂ ਦੀ ਸਰਕਾਰੀ ਬੋਲ-ਚਾਲ ਦੀ ਭਾਸ਼ਾ ਫਾਰਸੀ ਹੋ ਗਈ ਸੀ। ਧਰਮ-ਗ੍ਰੰਥਾਂ ਦੀ ਭਾਸ਼ਾ ਸੰਸਕ੍ਰਿਤ, ਜਿਸਨੂੰ ਦੇਵ-ਭਾਸ਼ਾ ਕਿਹਾ ਜਾਂਦਾ ਸੀ, ਵੀ ਆਮ ਬੋਲ-ਚਾਲ ਦੀ ਭਾਸ਼ਾ ਨਹੀਂ ਸੀ। ਵਿਚਾਰੇ ਹਿੰਦੂ ਲੋਕ 'ਦੇਵ-ਭਾਸ਼ਾ' ਸੰਸਕ੍ਰਿਤ ਨੂੰ ਸਮਝ ਹੀ ਨਹੀਂ ਸਨ ਸਕਦੇ ਤੇ ਵਿਦੇਸ਼ੀ ਭਾਸ਼ਾ ਫਾਰਸੀ ਨੂੰ ਅਪਣਾਉਣਾ ਅਸਾਨ ਨਹੀਂ ਸੀ। ਅਜਿਹੀ ਦੁਰਦਸ਼ਾ ਵਿੱਚ ਗੁਰੂ ਨਾਨਕ ਦੇਵ ਜੀ ਭਾਰਤੀ ਲੋਕਾਂ ਨੂੰ ਆਪਣਾ, ਧਰਮ-ਸਭਿਆਚਾਰ, ਸਭਿਅਤਾ ਤੇ ਇਤਿਹਾਸ ਨੂੰ ਬਚਾਉਣ ਲਈ ਆਪਣੀ ਮਾਂ-ਬੋਲੀ ਨੂੰ ਪਹਿਚਾਨਣ 'ਤੇ ਜ਼ੋਰ ਦਿੱਤਾ। ਲੋਕਾਈ ਨੂੰ ਧਰਮ-ਕਰਮ ਨਾਲ ਜੋੜਨ ਲਈ ਉਨ੍ਹਾਂ ਦੀ ਬੋਲੀ ਵਿੱਚ ਬਾਣੀ ਦੀ ਰਚਨਾ ਕੀਤੀ। ਲੋਕਾਈ ਨੂੰ ਮਾਤ-ਭਾਸ਼ਾ ਪ੍ਰਤੀ ਸੁਚੇਤ ਤੇ ਜਾਗਰਤ ਕਰਨ ਲਈ ਉਨ੍ਹਾਂ ਨੇ ਸ਼ਬਦ ਉਚਾਰਨ ਕੀਤਾ:

ਘਰਿ ਘਰਿ ਮੀਆ ਸਭਨਾਂ ਜੀਆਂ
ਬੋਲੀ ਅਵਰ ਤੁਮਾਰੀ ॥
(ਪੰਨਾ ੧੧੯੧)





ਲੋਕਾਂ ਨੂੰ ਸਮਝਾਇਆ ਕਿ ਤੁਹਾਡੀ ਸਮਝਦਾਰੀ ਤੇ ਬਹਾਦਰੀ ਇਸ ਵਿੱਚ ਹੈ ਕਿ ਤੁਸੀਂ ਮਲੇਛ ਭਾਸ਼ਾ ਛੱਡ ਕੇ ਆਪਣੀ ਭਾਸ਼ਾ ਤੇ ਸਭਿਆਚਾਰ ਅਪਣਾਓ। ਫਾਰਸੀ ਨੂੰ ਮਲੇਛ ਭਾਸ਼ਾ ਇਸ ਕਰਕੇ ਨਹੀਂ ਕਿਹਾ ਕਿ ਭਾਸ਼ਾ ਮਾੜੀ ਹੈ, ਸਗੋਂ ਇਸ ਕਰਕੇ ਗੁਲਾਮ ਲਈ ਮਾਲਕ ਦੀ ਬੋਲੀ ਅਪਣਾਉਣੀ ਮਾਨਸਿਕ, ਧਾਰਮਿਕ ਗੁਲਾਮੀ ਦਾ ਅਮਲੀ ਪ੍ਰਗਟਾਅ ਹੈ।

ਪੰਜਾਬੀ ਭਾਸ਼ਾ ਨੂੰ ਪ੍ਰਫੁਲਤ ਤੇ ਵਿਕਸਤ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਰੱਬੀ ਹੁਕਮ ਨੂੰ ਇਸ ਭਾਸ਼ਾ ਵਿੱਚ ਪ੍ਰਗਟ ਕੀਤਾ। ਜਪੁਜੀ, ਸਿਧ ਗੋਸਟਿ ਤੇ ਓਅੰਕਾਰ ਆਦਿ ਦਾਰਸ਼ਨਿਕ ਬਾਣੀਆਂ ਦੀ ਰਚਨਾ ਪੰਜਾਬੀ ਭਾਸ਼ਾ ਵਿੱਚ ਕਰਨੀ, ਗੁਰੂ ਨਾਨਕ ਦੇਵ ਜੀ ਦਾ ਵੱਡਾ ਕਾਰਜ ਸੀ। ਪੰਜਾਬੀ ਭਾਸ਼ਾ ਦੇ ਪੈਂਤੀ ਅੱਖਰਾਂ ਦੀ ਵਰਤੋਂ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਦੀ 'ਪੱਟੀ' ਵਿੱਚ ਕੀਤੀ, ਪਰ ਇਸਨੂੰ ਲੋਕਾਂ ਦੀ ਬੋਲੀ ਤੇ ਲਿਪੀ ਬਣਾਉਣ ਵਿੱਚ ਗੁਰੂ ਅੰਗਦ ਸਾਹਿਬ ਨੇ ਭਰਪੂਰ ਉਪਰਾਲੇ ਕੀਤੇ। ਪੰਜਾਬੀ ਭਾਸ਼ਾ ਦੀ ਗੁਰਮੁਖੀ ਲਿਪੀ ਨੂੰ ਗੁਰੂ ਅੰਗਦ ਦੇਵ ਜੀ ਨੇ ਪ੍ਰਚਾਰਨ-ਪ੍ਰਸਾਰਨ ਵਾਸਤੇ ਗੁਰਮੁਖੀ ਪਾਠਸ਼ਾਲਾਵਾਂ ਖੋਲ੍ਹੀਆਂ। ਬਾਲ-ਬੋਧ ਦੇ ਕਾਇਦੇ ਤਿਆਰ ਕਰਵਾਏ ਤੇ ਪ੍ਰਚਾਰ ਲਈ ਲੋਕਾਂ ਵਿੱਚ ਵੰਡੇ। ਗੁਰੂ ਨਾਨਕ ਸਾਹਿਬ ਨੇ ਇਤਿਹਾਸ ਨੂੰ ਗੁਰਮੁਖੀ ਲਿਪੀ ਵਿੱਚ ਭਾਈ ਪੈੜੇ ਮੋਖੇ ਤੋਂ ਲਿਖਵਾਇਆ। ਗੁਰਮੁਖੀ ਲਿਪੀ ਨੇ ਪੰਜਾਬੀ ਭਾਸ਼ਾ ਨੂੰ ਲੋਕਾਂ ਦੀ ਭਾਸ਼ਾ ਬਣਾ ਦਿੱਤਾ। ਗੁਰਬਾਣੀ ਦੇ ਪ੍ਰਚਾਰ ਲਈ ਗੁਰਬਾਣੀ ਦੇ ਗੁਟਕੇ ਗੁਰਮੁਖੀ ਲਿਪੀ ਵਿੱਚ ਲਿਖਵਾਉਣੇ ਆਰੰਭ ਕਰਵਾਏ।

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰਮੁਖੀ ਲਿਪੀ ਗੁਰੂ ਅੰਗਦ ਸਾਹਿਬ ਤੋਂ ਪਹਿਲਾਂ ਮੌਜੂਦ ਸੀ ਪਰ ਇਸ ਨੂੰ ਸਾਂਭਣ-ਸੰਵਾਰਨ ਤੇ ਸੰਭਾਲਣ ਵਿੱਚ ਗੁਰੂ ਅੰਗਦ ਦੇਵ ਜੀ ਦਾ ਰੋਲ ਮੋਹਰੀ ਹੈ। ਪ੍ਰਸਿੱਧ ਇਤਿਹਾਸਕਾਰ ਸ੍ਰ: ਖੁਸ਼ਵੰਤ ਸਿੰਘ ਦੇ ਕਥਨ ਅਨੁਸਾਰ: ਗੁਰਮੁਖੀ ਲਿਪੀ ਨੂੰ ਸਰਬ-ਪਿਆਰੀ ਰਚਨਾ ਕਰਨਾ ਨਿਰਸੰਦੇਹ ਗੁਰੂ ਅੰਗਦ ਦੇਵ ਜੀ ਦੀ ਮਹਾਨ ਸਫ਼ਲਤਾ ਸੀ, ਜਿਸ ਦੇ ਬਹੁਤ ਦੂਰ ਰਸ ਤੇ ਮਹੱਤਵਪੂਰਨ ਸਿੱਟੇ ਨਿਕਲੇ। ਇਸੇ ਹੀ ਲਿਪੀ ਵਿੱਚ ਸਿੱਖਾਂ ਦੇ ਧਾਰਮਿਕ ਗ੍ਰੰਥ ਲਿਖੇ ਗਏ।
(A History of the Sikhs, Vol-I, P.52)

ਡਾ. ਤਾਰਨ ਸਿੰਘ ਦੇ ਇਸ ਸਬੰਧੀ ਵਿਚਾਰ ਵਿਚਾਰਨਯੋਗ ਹਨ: "ਆਮ ਰਵਾਇਤ ਹੈ ਕਿ ਗੁਰਮੁਖੀ ਲਿਪੀ ਦੀ ਕਾਢ ਹੀ ਗੁਰੂ ਅੰਗਦ ਸਾਹਿਬ ਜੀ ਨੇ ਕੀਤੀ, ਪਰ ਇਹ ਗੱਲ ਠੀਕ ਨਹੀਂ। ਇਹ ਠੀਕ ਹੈ ਕਿ ਪੁਰਾਤਨ ਲਿਪੀ ਦਾਦਰੀ, ਸ਼ਾਰਦਾ ਤੋਂ ਅੱਖਰਾਂ ਨੂੰ ਵਰਤਮਾਨ ਗੁਰਮੁਖੀ ਰੂਪ ਦੇਣ ਵਿੱਚ ਆਪ ਨੇ ਬੜਾ ਕੰਮ ਕੀਤਾ, ਅੱਖਰਾਂ ਦੀਆਂ ਸ਼ਕਲਾਂ ਪ੍ਰਿਵਿਰਤਨ ਕਰਕੇ ਉਨ੍ਹਾਂ ਨੂੰ ਮੌਜੂਦਾ ਰੂਪ ਦੇ ਨੇੜੇ ਲਿਆਂਦਾ।" (ਗੁਰੂ ਅੰਗਦ ਦੇਵ ਜੀ ਪੰਨਾ ੭-੮)

ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਗੁਰਮੁਖੀ ਲਿਪੀ ਦਾ ਪਰਚਮ ਗੁਰੂ ਅੰਗਦ ਦੇਵ ਜੀ ਨੇ ਉਠਾਇਆ ਤੇ ਸਮੁੱਚੇ ਪੰਜਾਬ ਵਿੱਚ ਝੁਲਾਇਆ। ਗੁਰੂ ਅੰਗਦ ਦੇਵ ਜੀ ਨੇ ਮਨੁੱਖਤਾ ਵਿੱਚੋਂ ਅਨਪੜ੍ਹਤਾ, ਅਗਿਆਨਤਾ ਨੂੰ ਦੂਰ ਕਰਨ ਲਈ ਗੁਰਮੁਖੀ ਲਿਪੀ ਵਿੱਚ ਗੁਰਮਤਿ-ਵਿਚਾਰਧਾਰਾ ਦਾ ਪ੍ਰਚਾਰ-ਪ੍ਰਸਾਰ ਕੀਤਾ।



# ਪੰਗਤ ਪ੍ਰਥਾ ਦੀ ਸੰਭਾਲ

ਭਾਰਤੀ ਧਰਮ-ਪ੍ਰੰਪਰਾ 'ਚ ਹਮੇਸ਼ਾ ਹੀ ਇਹ ਭਾਰੂ ਰਿਹਾ ਕਿ ਪਰਮਾਤਮਾ ਨੂੰ ਪਾਉਣ ਲਈ ਗ੍ਰਹਿਸਤ ਦਾ ਤਿਆਗ ਕੀਤਾ ਜਾਵੇ, ਵਰਣ-ਵੰਡ ਮੰਨਿਆ ਜਾਵੇ ਤੇ ਪ੍ਰਭੂ ਨੂੰ ਰੀਝਾਉਣ ਲਈ ਅੰਨ-ਜਲ ਦਾ ਤਿਆਗ ਕੀਤਾ ਜਾਵੇ। ਇਹ ਤਿੰਨੋਂ ਹੀ ਅਖੌਤੀ ਧਰਮ-ਪ੍ਰੰਪਰਾ ਦੇ ਗੁਣ ਸਮਾਜ ਲਈ ਘਾਤਕ ਸਨ। ਗ੍ਰਹਿਸਤ ਧਰਮ ਦੇ ਤਿਆਗ ਕਰ ਕੇ ਲੋਕ ਵਿਹਲੜ ਤੇ ਭਿਖਾਰੀ ਬਣੇ, ਵਰਣ-ਵੰਡ ਨੂੰ ਅਪਣਾ ਕੇ ਮਨੁੱਖ-ਮਨੁੱਖ ਦਾ ਦੁਸ਼ਮਣ ਤੇ ਅੰਨ-ਜਲ ਦਾ ਤਿਆਗ ਕਰ ਕੇ ਸਰੀਰਿਕ ਰੂਪ ਵਿੱਚ ਕਮਜ਼ੋਰ। ਇਹ ਸਭ ਗੁਲਾਮੀ ਨੂੰ ਸੱਦਾ ਦੇਣ ਦੇ ਬਰਾਬਰ ਸੀ। ਗੁਰਮਤਿ ਵਿਚਾਰਧਾਰਾ ਨੇ ਇਨ੍ਹਾਂ ਅਖੌਤੀ ਸਦਗੁਣਾਂ ਨੂੰ ਤਿਆਗ ਕੇ ਗ੍ਰਹਿਸਤ ਮਹਿ ਉਦਾਸ ਰਹਿਣ, ਮਾਨਸ ਕੀ



ਜਾਤ ਸਬੈ ਏਕੋ ਪਹਿਚਾਨਬੋ, ਸਰੀਰਿਕ ਲੋੜਾਂ ਲਈ 'ਅਲਪ ਅਹਾਰ ਸੁਲਪ ਸੀ ਨਿਦ੍ਰਾ...' ਤੇ 'ਗੁਰਸਿਖ ਥੋੜਾ ਬੋਲਣਾ, ਥੋੜਾ ਸਉਣਾ, ਥੋੜਾ ਖਾਣਾ' ਦਾ ਪ੍ਰਚਾਰ-ਪ੍ਰਸਾਰ ਕੀਤਾ। ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਸੰਗਤ-ਪੰਗਤ ਦੇ ਸਿਧਾਂਤ ਨੂੰ ਲਾਗੂ ਕਰ ਕੇ ਗੁਰਮਤਿ ਵਿਚਾਰਧਾਰਾ ਨੂੰ ਅਮਲੀ ਰੂਪ ਵਿੱਚ ਪ੍ਰਗਟ ਕੀਤਾ। ਗੁਰੂ ਨਾਨਕ ਸਾਹਿਬ ਦੇ ਹੁਕਮ 'ਤੇ ਹੀ ਜਦ ਗੁਰੂ ਅੰਗਦ ਸਾਹਿਬ ਨੇ ਖਾਡੂਰ ਸਾਹਿਬ ਵਿਖੇ 'ਗੁਰੂ ਜੋਤਿ' ਦਾ ਪ੍ਰਕਾਸ਼ ਕੀਤਾ ਤਾਂ ਸਭ ਤੋਂ ਵਧੇਰੇ ਜ਼ੋਰ ਸੰਗਤ-ਪੰਗਤ ਦੇ ਸਿਧਾਂਤ ਦੇ ਵਿਕਾਸ ਤੇ ਸੰਭਾਲ 'ਤੇ ਦਿੱਤਾ। ਸੰਗਤ ਗੁਰੂ ਦੀ ਹਜ਼ੂਰੀ ਵਿੱਚ ਹੀ ਹੋ ਸਕਦੀ ਸੀ- ਇਸ ਕਰਕੇ ਸੰਗਤ ਦੀ ਅਗਵਾਈ ਗੁਰਦੇਵ ਗੁਰੂ ਅੰਗਦ ਸਾਹਿਬ ਆਪ ਕਰਦੇ।



ਪੰਗਤ ਦੀ ਪ੍ਰਥਾ ਮਨੁੱਖੀ ਬਰਾਬਰੀ ਨੂੰ ਲਿਆਉਣ ਲਈ ਜ਼ਰੂਰੀ ਸੀ। ਪੰਗਤ ਦਾ ਭਾਵ ਹੈ, ਕਤਾਰਾਂ ਵਿੱਚ ਇਕ ਸਮਾਨ ਬੈਠ ਕੇ ਲੰਗਰ-ਪ੍ਰਸ਼ਾਦਿ ਛਕਣਾ। ਲੰਗਰ ਛਕਣ ਲਈ ਹਰ ਮਾਨਵ ਨੂੰ ਕਿਸੇ ਭਿੰਨ-ਭੇਦ ਤੇ ਊਚ-ਨੀਚ ਦੇ ਵਿਤਕਰੇ ਤੋਂ ਬਿਨਾਂ ਬਰਾਬਰ ਬੈਠਣਾ ਜ਼ਰੂਰੀ ਹੈ। ਇਸ ਨਾਲ ਜਿਥੇ ਉੱਚ ਜਾਤੀ ਦੇ ਲੋਕਾਂ ਵਿੱਚ ਨਿਮਰਤਾ ਆਉਂਦੀ, ਉਥੇ ਨੀਵੀਂ ਜਾਤ ਦੇ ਕਹੇ ਜਾਣ ਵਾਲੇ ਲੋਕਾਂ ਵਿੱਚ ਉੱਚਿਆਂ ਦੇ ਸੰਗ ਬੈਠ ਕੇ ਬਰਾਬਰ ਦਾ ਅਹਿਸਾਸ ਜਾਗਦਾ ਅਤੇ ਸਵੈਮਾਣ ਪ੍ਰਗਟ ਹੁੰਦਾ ਹੈ। ਅਖੌਤੀ ਗਰੀਬ, ਨੀਚ ਤੇ ਸਮਾਜ ਦੇ ਲਤਾੜੇ ਹੋਏ ਲੋਕ ਵੀ ਮਨੁੱਖੀ ਸਵੈਮਾਣ ਤੇ ਸਤਿਕਾਰ ਮਾਣਦੇ।

ਗੁਰੂ ਅੰਗਦ ਦੇਵ ਜੀ ਨੇ ਪੰਗਤ ਪ੍ਰਥਾ ਨੂੰ ਬਲਵਾਨ ਕਰਨ ਲਈ ਆਪਣੀ ਧਰਮ- ਸੁਪਤਨੀ ਮਾਤਾ ਖੀਵੀ ਜੀ ਨੂੰ ਜ਼ਿੰਮੇਵਾਰੀ ਸੌਂਪ ਦਿੱਤੀ। ਇਸ ਨਾਲ ਪਹਿਲੀ ਵਾਰ ਇਸਤਰੀ ਜਾਤੀ ਦਾ ਸਤਿਕਾਰ ਵਧਿਆ। ਦੂਸਰਾ, ਘਰਾਂ ਵਿੱਚ ਇਸਤਰੀਆਂ ਹੀ ਖਾਣਾ ਬਣਾਉਣ, ਵਰਤਾਉਣ ਵਿੱਚ ਮੁਹਾਰਤ ਰੱਖਦੀਆਂ ਸਨ, ਇਸ ਕਰਕੇ ਉਹ ਠੀਕ ਜਾਣਦੀਆਂ ਹਨ ਕਿ ਕਿਸ ਸਮੇਂ ਕੀ ਬਣਨਾ ਚਾਹੀਦਾ ਹੈ ਤੇ ਕਿਤਨੀ ਮਾਤਰਾ ਵਿੱਚ। ਮਾਤਾ ਖੀਵੀ ਜੀ ਨੇ ਲੰਗਰ ਬਣਾਉਣ, ਵਰਤਾਉਣ ਵਿੱਚ ਬਹੁਤ ਨਾਮਣਾ ਖੱਟਿਆ। ਹਰ ਪਾਸੇ ਗੁਰੂ ਅੰਗਦ ਸਾਹਿਬ ਦੇ ਦਰਬਾਰ 'ਚ ਵਰਤਾਏ ਜਾਂਦੇ ਲੰਗਰ ਦੀਆਂ ਹੀ ਸਿਫ਼ਤਾਂ ਹੁੰਦੀਆਂ ਸਨ। ਉਸ ਸਮੇਂ ਲੰਗਰ ਵਿੱਚ ਕਿਸ ਤਰ੍ਹਾਂ ਦੀ ਸੇਵਾ-ਭਾਵਨਾ ਤੇ ਵਰਤਾਓ ਕੀਤਾ ਜਾਂਦਾ ਸੀ, ਇਸ ਗੱਲ ਦਾ ਅੰਦਾਜ਼ਾ ਇਥੋਂ ਸਹਿਜੇ ਹੀ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਅੰਗਦ ਸਾਹਿਬ ਦੀ ਰਸੋਈ 'ਤੇ ਰਸੋਈ ਦੀ ਸਾਂਭ-ਸੰਭਾਲ ਕਰਨ ਵਾਲੀ ਉਨ੍ਹਾਂ ਦੀ ਧਰਮ-ਸੁਪਤਨੀ ਦਾ ਨਾਂ ਲੈ ਕੇ ਸਿਫ਼ਤ-ਸਲਾਹ ਕੀਤੀ ਗਈ ਹੈ:

ਬਲਵੰਡ ਖੀਵੀ ਨੇਕ ਜਨ
ਜਿਸੁ ਬਹੁਤੀ ਛਾਉ ਪਤ੍ਰਾਲੀ ॥
ਲੰਗਰਿ ਦਉਲਤਿ ਵੰਡੀਐ
ਰਸੁ ਅੰਮ੍ਰਿਤੁ ਖੀਰਿ ਘਿਆਲੀ ॥
ਗੁਰਸਿਖਾ ਕੇ ਮੁਖ ਉਜਲੇ
ਮਨਮੁਖ ਥੀਏ ਪਰਾਲੀ ॥
ਪਏ ਕਬੂਲੁ ਖਸੰਮ ਨਾਲਿ
ਜਾਂ ਘਾਲ ਮਰਦੀ ਘਾਲੀ ॥
ਮਾਤਾ ਖੀਵੀ ਸਹੁ ਸੋਇ
ਜਿਨਿ ਗੋਇ ਉਠਾਲੀ ॥
(ਪੰਨਾ ੯੬੭)

ਇਸ ਤਰ੍ਹਾਂ ਗੁਰੂ ਅੰਗਦ ਸਾਹਿਬ ਜੀ ਨੇ ਲੰਗਰ ਪ੍ਰਥਾ ਨੂੰ ਬਲਵਾਨ ਕਰ ਕੇ 'ਪੰਗਤ' ਦੇ ਸਿਧਾਂਤ ਨੂੰ ਖੂਬ ਪ੍ਰਚਾਰਿਆ-ਪ੍ਰਸਾਰਿਆ। ਇਸ ਤਰ੍ਹਾਂ ਗੁਰੂ ਕੇ ਲੰਗਰ ਵਿੱਚੋਂ ਬੈਠ ਕੇ ਪ੍ਰਸ਼ਾਦਿ ਛਕਣ ਨਾਲ ਆਮ ਜਨਤਾ ਨੂੰ ਵੀ ਬਰਾਬਰਤਾ ਦਾ ਅਹਿਸਾਸ ਹੋਇਆ ਤੇ ਸਰੀਰਿਕ ਰੂਪ ਵਿੱਚ ਲੋਕ ਬਲਵਾਨ ਤੇ ਤੰਦਰੁਸਤ ਹੋਏ। ਲੰਗਰ ਬਣਦਿਆਂ, ਵਰਤਾਉਂਦਿਆਂ ਜਿਥੇ ਸੇਵਾ-ਭਾਵਨਾ, ਨਾਮ-ਸਿਮਰਨ ਦੀ ਗੱਲ ਸਹਿਜ-ਸੁਭਾਉ ਹੀ ਹੁੰਦੀ ਹੈ, ਉਥੇ ਪੰਗਤ ਵਿੱਚ ਬੈਠ ਕੇ ਮਨੁੱਖੀ ਬਰਾਬਰਤਾ ਦਾ ਸਿਧਾਂਤ ਆਪਣੇ ਆਪ ਹੀ ਲਾਗੂ ਹੋ ਜਾਂਦਾ ਹੈ।



## ਸਿਹਤ-ਸੰਭਾਲ

ਗੁਰੂ ਅੰਗਦ ਦੇਵ ਜੀ ਨੇ ਮਨੁੱਖਤਾ ਨੂੰ ਗਿਆਨਵਾਨ, ਧਰਮ ਦੇ ਅਸਲ ਸਰੂਪ ਤੋਂ ਜਾਣੂ ਕਰਾਉਣ ਲਈ ਖਾਡੂਰ ਸਾਹਿਬ ਵਿਖੇ ਸਵੇਰੇ-ਸ਼ਾਮ ਸ਼ਬਦ-ਵਿਚਾਰ ਦੀ ਪ੍ਰਥਾ ਨੂੰ ਜਾਰੀ ਕੀਤਾ। ਸੰਗਤ-ਪੰਗਤ ਵਿੱਚ ਸੇਵਾ-ਸਿਮਰਨ ਸਿਖਾ ਕੇ ਸਿੱਖਾਂ ਨੂੰ ਸਤ-ਸੰਤੋਖ-ਸੰਜਮ ਤੇ ਸਹਿਜ ਆਦਿ ਸਦਗੁਣੀ ਸੁਭਾਅ ਦਾ ਧਾਰਨੀ ਬਣਾਇਆ ਜਾਂਦਾ, ਜਿਸ ਨਾਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਪੇ ਹੀ ਵਸ ਵਿੱਚ ਹੋ ਜਾਂਦੇ। ਪਰ 'ਸਤ' ਦਾ ਪ੍ਰਕਾਸ਼ 'ਸੱਚੇ ਭਾਂਡੇ' ਵਿੱਚ ਹੀ ਹੋ ਸਕਦਾ ਹੈ। ਇਸ ਲਈ ਗੁਰੂ ਜੀ ਨੇ ਸਰੀਰਿਕ ਸੰਭਾਲ ਤੇ ਵਿਸ਼ੇਸ਼ ਜ਼ੋਰ ਦਿੱਤਾ, ਕਿਉਂਕਿ ਮਨੁੱਖ ਜੇਕਰ ਸਰੀਰਿਕ ਰੂਪ ਵਿੱਚ ਰਿਸ਼ਟ-ਪੁਸ਼ਟ ਤੇ ਤੰਦਰੁਸਤ ਹੋਵੇਗਾ ਤਾਂ ਹੀ ਸਿਮਰਨ ਰਾਹੀਂ ਅਧਿਆਤਮਕ ਅਨੁਭਵ/ ਆਤਮਿਕ ਸ਼ਾਂਤੀ ਪ੍ਰਾਪਤ ਕਰ ਸਕੇਗਾ। ਸਰੀਰਿਕ ਤੰਦਰੁਸਤੀ ਤੇ ਸ਼ਕਤੀ ਮਨੁੱਖ ਵਿੱਚ ਸਵੈਮਾਣ ਪੈਦਾ ਕਰਦੀ ਹੈ, ਜੋ ਗੁਲਾਮੀ ਦੀ ਦੁਸ਼ਮਣ ਹੈ। ਗੁਲਾਮ-ਮਾਨਸਿਕਤਾ ਨੂੰ ਖਤਮ ਕਰਨ ਲਈ ਹੀ ਗੁਰੂ ਜੀ ਨੇ ਗੁਰਮਤਿ ਵਿਚਾਰਧਾਰਾ ਨੂੰ ਪ੍ਰਚਾਰਿਆ ਤੇ ਨਾਲ ਹੀ ਮਨੁੱਖੀ ਸਰੀਰ ਦੀ ਸੰਭਾਲ ਤੇ ਨਸ਼ਿਆ ਦੇ ਤਿਆਗ 'ਤੇ ਵੀ ਵਿਸ਼ੇਸ਼ ਜ਼ੋਰ ਦਿੱਤਾ। ਇਸ ਸਰੀਰ ਰੂਪੀ ਮੰਦਰ 'ਚ ਹੀ ਪ੍ਰਭੂ-ਪਰਮਾਤਮਾ ਦੀ 'ਜੋਤਿ'



ਪ੍ਰਕਾਸ਼ਮਾਨ ਹੈ।

ਗੁਰਸਿੱਖਾਂ ਨੂੰ ਰੂਹਾਨੀ ਖੁਰਾਕ ਸੰਗਤ ਵਿੱਚੋਂ ਤੇ ਸਰੀਰਿਕ ਖੁਰਾਕ ਪੰਗਤ ਵਿੱਚੋਂ ਪ੍ਰਾਪਤ ਹੁੰਦੀ। ਪਰ ਜੇਕਰ ਮਨੁੱਖ ਖੁਰਾਕ ਖਾ ਕੇ ਵਿਲਹੜ ਤੇ ਆਲਸੀ ਹੋ ਜਾਵੇ ਤਾਂ ਖਾਧੀ ਹੋਈ ਖੁਰਾਕ ਹੀ ਵਿਨਾਸ਼ਕਾਰੀ ਹੋ ਸਕਦੀ ਹੈ। ਗੁਰੂ ਜੀ ਨੇ ਗੁਰਸਿੱਖਾਂ ਵੱਲੋਂ ਲੰਗਰ ਵਿੱਚੋਂ ਖਾਧੀ ਹੋਈ ਚੰਗੀ ਖੁਰਾਕ ਨੂੰ ਹਜ਼ਮ ਕਰਨ ਲਈ ਮੱਲ ਅਖਾੜੇ ਦੀ ਰਚਨਾ ਕੀਤੀ, ਜਿਥੇ ਸ਼ਾਮ ਸਮੇਂ ਸਰੀਰਾਂ ਦੀ ਸੰਭਾਲ ਲਈ ਪਹਿਲਵਾਨਾਂ ਦੇ ਘੋਲ ਕਰਵਾਏ ਜਾਂਦੇ। ਸਰੀਰਿਕ ਵਰਜਸ਼ ਕਰਨ ਦਾ ਖਾਸ ਖਿਆਲ ਰੱਖਿਆ ਜਾਂਦਾ। ਗੁਰੂ ਜੀ ਵੱਲੋਂ ਸ਼ੁਰੂ ਕੀਤੇ ਗਏ ਬਹੁ-ਉਪਯੋਗੀ, ਮਹਾਂ-ਪਰਉਪਕਾਰੀ ਕਾਰਜ ਦੀ ਯਾਦ ਅੱਜ ਗੁਰਦੁਆਰਾ ਮੱਲ ਅਖਾੜੇ ਦੇ ਰੂਪ ਵਿੱਚ ਸੰਭਾਲੀ ਹੋਈ ਹੈ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਗੁਰੂ ਅੰਗਦ ਦੇਵ ਜੀ ਦੀ ਸ਼ਖ਼ਸ਼ੀਅਤ ਬਾਰੇ ਲਿਖਦੇ ਹਨ ਕਿ ਆਪ ਪਹਿਲਾਂ ਮੁਰਸ਼ਦ (ਮਾਲਕ) ਦੀ ਸੇਵਾ, ਸੇਵਕ ਬਣ ਕੇ ਕਰਦੇ ਤੇ ਸੇਵਕ ਤੋਂ ਮੁਰਸ਼ਦ ਬਣ ਸੇਵਾ ਕਰਾਉਣ ਵਾਲੇ ਬਣ ਗਏ। ਇਹ ਸ਼ਬਦ ਦੀ ਹੀ ਕਰਾਮਾਤ ਸੀ:

ਅਵਲ ਮੁਰੀਦ-ਇ-ਸਾਜ਼ਦ
ਵ ਆਖ਼ਿਰ-ਮੁਰਸ਼ਦ-ਇ-ਮਸਜੂਦਸ਼।

ਖਾਡੂਰ ਸਾਹਿਬ ਦੀ ਧਰਤ ਸੁਹਾਵੀ ਉਤੇ ਗੁਰੂ ਅੰਗਦ ਦੇਵ ਜੀ ਦੇ ਗੁਰਮਤਿ ਗਿਆਨ ਦੀਆਂ ਮਸ਼ਾਲਾਂ ਨੇ ਮਨਮੁਖਤਾ, ਵਹਿਮਾਂ, ਭਰਮਾਂ, ਅਗਿਆਨਤਾ ਦੇ ਹਨੇਰੇ ਨੂੰ ਹਮੇਸ਼ਾ ਲਈ ਦੂਰ ਕਰ ਦਿੱਤਾ। ਉਨ੍ਹਾਂ ਦੀ ਬਾਣੀ ਤੇ ਜੀਵਨ-ਕਹਾਣੀ ਨੂੰ ਪੜ੍ਹਦੇ ਇਉਂ ਮਹਿਸੂਸ ਹੁੰਦਾ ਹੈ ਕਿ ਉਹ ਹੁਕਮੀ ਬੰਦੇ ਵਜੋਂ ਸੁਣਦੇ ਵਧੇਰੇ ਤੇ ਬੋਲਦੇ ਬਹੁਤ ਘੱਟ ਸਨ। ਗੁਰਬਾਣੀ ਰਚਨਾ ਵੀ ਕੇਵਲ ਸਲੋਕਾਂ ਵਿੱਚ ਹੀ ਕੀਤੀ। ਸਲੋਕ ਕਿਸੇ ਦਰਦ-ਵਿਛੋੜੇ ਦੀ ਹੁੱਬ ਨੂੰ ਪ੍ਰਗਟ ਕਰਨ ਲਈ ਸਭ ਤੋਂ ਪ੍ਰਭਾਵਸ਼ਾਲੀ, ਸਾਰਥਕ ਤੇ ਸੰਖੇਪ ਸਾਹਿਤ ਕਲਾ ਹੈ। ਗੁਰਬਾਣੀ ਦਾ ਵਿਸ਼ਾ-ਵਸਤੂ ਵੀ ਮਿੱਤਰ-ਪਿਆਰੇ ਪ੍ਰਭੂ-ਪਰਮਾਤਮਾ ਦੇ ਵਿਸ਼ਵਾਸ, ਸਿਦਕ, ਭਰੋਸੇ, ਸੋਹਜ-ਗੁਹਜ ਨੂੰ ਪ੍ਰਗਟ ਕਰਨਾ ਹੈ। ਸਲੋਕ ਇਤਨੇ ਸਰਲ, ਸੰਖੇਪ ਤੇ ਸਪੱਸ਼ਟ ਹਨ ਕਿ ਅਰਥ-ਭਾਵ ਸਹਿਜੇ ਹੀ ਸਮਝ ਆ ਜਾਂਦੇ ਹਨ। ਬਾਣੀ ਦੀ ਸਰਲਤਾ-ਸਪੱਸ਼ਟਤਾ ਦਾ ਅੰਦਾਜ਼ਾ ਲੋਕ-ਮੁਹਾਵਰੇ ਬਣ ਚੁੱਕੇ ਨਿਮਨ ਲਿਖਤ ਸਲੋਕਾਂ ਤੋਂ ਸਹਿਜੇ ਹੀ ਹੋ ਜਾਂਦਾ ਹੈ:

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥ (ਪੰਨਾ ੮੩)
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥
(ਪੰਨਾ ੮੯)
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
(ਪੰਨਾ ੧੪੭)
ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
(ਪੰਨਾ ੪੭੪)
ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥
ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥
(ਪੰਨਾ ੪੭੪)

ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥
(ਪੰਨਾ ੪੭੪)
ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥
(ਪੰਨਾ ੭੮੭)
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥
(ਪੰਨਾ ੯੫੫)
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
(ਪੰਨਾ ੪੬੬)

## ਬਾਦਸ਼ਾਹ ਹਿਮਾਯੂੰ ਖਾਡੂਰ 'ਚ

ਰੱਬੀ ਰੰਗ ਵਿੱਚ ਰੰਗੇ ਨਾਨਕ ਨਿਰੰਕਾਰੀ ਦੀ ਦੂਸਰੀ ਜੋਤਿ-ਸ੍ਰੀ ਗੁਰੂ ਅੰਗਦ ਦੇਵ ਜੀ ਗੁਰੂ ਪਿਤਾ ਦੇ ਹੁਕਮ 'ਚ ਖਾਡੂਰ ਸਾਹਿਬ ਦੀ ਧਰਤ ਸੁਹਾਵੀ 'ਤੇ 'ਨਾਨਕ ਨਿਰਮਲ ਪੰਥ' ਦੀ ਨਿਰਮਲ ਵਿਚਾਰਧਾਰਾ ਦਾ ਪ੍ਰਚਾਰ-ਪ੍ਰਸਾਰ ਕਰ ਰਹੇ ਸਨ।

ਇਸ ਸਮੇਂ ਬਾਦਸ਼ਾਹ ਹਿਮਾਯੂੰ ਸ਼ੇਰ ਸੂਰੀ ਤੋਂ ਹਾਰ ਖਾ ਕੇ ਲਾਹੌਰ ਨੂੰ ਪਰਤ ਰਿਹਾ ਸੀ। ਬਿਆਦ ਦਰਿਆ ਨੂੰ ਉਸਨੇ ਵੈਰੋਵਾਲ ਲਾਗੋ ਪਾਰ ਕੀਤਾ, ਤਾਂ ਉਸਨੇ ਸੁਭਾਇਕ ਹੀ ਆਪਣੇ ਮਾਮੇ ਮਿਰਜਾ ਕਾਸਮ ਨੂੰ ਪੁਛਿਆ ਕਿ ਇਸ ਇਲਾਕੇ ਵਿਚ ਕੋਈ ਵਲੀ-ਪੀਰ ਇਸ ਸਮੇਂ ਸਹਾਰਾ ਦੇਣ ਯੋਗ ਹੈ? ਮਿਰਜ਼ਾ ਕਾਸਮ ਜੋ ਕਿ ਇਸ ਇਲਾਕੇ ਤੋਂ ਜਾਣੂੰ ਸੀ ਨੇ ਕਿਹਾ ਕਿ ਨਾਨਕ ਸ਼ਾਹ ਵਲੀ ਦੀ ਗੱਦੀ 'ਤੇ ਗੁਰੂ ਅੰਗਦ ਦੇਵ ਜੀ ਹਨ ਜੋ ਖਾਡੂਰ ਸਾਹਿਬ ਰਹਿ ਰਹੇ ਹਨ। ਮਿਰਜ਼ਾ ਕਾਸਮ ਨੇ ਹਿਮਾਯੂੰ ਨੂੰ, ਬਾਬਰ ਤੇ ਗੁਰੂ ਨਾਨਕ ਦੇਵ ਜੀ ਦੇ ਮਿਲਾਪ ਬਾਰੇ ਵੀ ਦੱਸਿਆ। ਰਾਜ ਸ਼ਕਤੀ ਦੇ ਖੁਸਣ ਕਰਕੇ ਹਿਮਾਯੂੰ ਬਹੁਤ ਪਰੇਸ਼ਾਨ ਸੀ-ਉਹ ਕਿਸੇ ਧਰਮਾਤਮਾ ਪੁਰਸ਼ ਦੀ ਸੰਗਤ ਕਰਕੇ ਪਿਆਰ ਅਸੀਸ ਲੈਣੀ ਲੋਚਦਾ ਸੀ। ਮਿਰਜ਼ਾ ਕਾਸਮ ਪਾਸੋਂ ਗੁਰੂ ਅੰਗਦ ਦੇਵ ਬਾਰੇ ਜਾਣਕੇ ਉਸ ਸਮੇਂ ਹੀ ਖਾਡੂਰ ਜਾਣ ਦੀ ਇਛਾ ਜਾਹਰ ਕੀਤੀ। ਗਰਜ਼ ਮੰਦ ਇਨਸਾਨ ਹਰ ਥਾਂ 'ਤੇ ਨੱਕ ਰਗੜਨ ਨੂੰ ਤਿਆਰ ਹੋ ਜਾਂਦਾ ਹੈ। ਖਾਡੂਰ ਤਾਂ ਉਸ ਸਮੇਂ ਗੁਰੂ ਜੋਤਿ ਦਾ ਚਾਨਣ ਮੁਨਾਰਾ ਸੀ। ਹਿਮਾਯੂੰ ਪੁਛ-ਪੁਛਾ ਕੇ ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਉਚੇਚਾ ਖਾਡੂਰ ਸਾਹਿਬ ਆਇਆ। ਗੁਰਦੇਵ







ਪਿਤਾ ਜੀ ਉਸ ਸਮੇਂ ਨਾਮ-ਬਾਣੀ ਵਿਚ ਲੀਨ ਸਮਾਧੀ ਸਥਿਤ ਸਨ। ਹਮਾਯੂੰ ਨੂੰ ਕਿਸੇ ਨੇ ਵਿਸ਼ੇਸ਼ ਆਦਰ ਮਾਣ ਨਾ ਦਿਤਾ ਤੇ ਕਾਫੀ ਸਮਾਂ ਉਸ ਨੂੰ ਖੜ੍ਹੇ ਰਹਿਣਾ ਪਿਆ। ਬਾਦਸ਼ਾਹੀ ਗੁਮਾਨ ਦੇ ਮਾਰੇ ਹਮਾਯੂੰ ਨੇ ਗੁਰੂ ਜੀ 'ਤੇ ਕ੍ਰੋਧਵਾਨ ਹੋ ਤਲਵਾਰ ਦਾ ਵਾਰ ਕਰਨਾ ਚਾਹਿਆ, ਠੀਕ ਉਸੇ ਸਮੇਂ ਗੁਰੂ ਅੰਗਦ ਦੇਵ ਜੀ ਦੇ ਬੰਦ ਨੇਤਰ ਖੁੱਲ੍ਹੇ ਤੇ ਸੁਭਾਵਿਕ ਕਿਹਾ, ਤਲਵਾਰ ਚਲਾਉਣ ਦੀ ਥਾਂ ਰੱਣ ਤੱਤੇ ਵਿਚੋਂ ਤਾਂ ਕਾਇਰ ਬਣ ਭਜ ਆਇਆ? ਹੁਣ ਫਕੀਰਾਂ ਤੇ ਤਲਵਾਰ ਚਲਾਉਣ ਦਾ ਕੀ ਫਾਇਦਾ! ਇਹ ਸੱਚ ਬਚਨ ਸੁਣ ਕੇ ਬਾਦਸ਼ਾਹ ਦੀ ਹਉਮੈ ਤੇ ਰਾਜ ਸ਼ਕਤੀ ਦੇ ਹੰਕਾਰ ਦੀ ਮੈਲ ਉਤਰ ਗਈ-ਉਹ ਆਪਣੇ ਕੀਤੇ 'ਤੇ ਬਹੁਤ ਪਛਤਾਇਆ। ਗੁਰੂ ਜੀ ਪਾਸੋਂ ਸਤਿਕਾਰ ਸਹਿਤ ਖਿਮਾ ਮੰਗੀ ਤੇ ਪਿਆਰ ਅਸੀਸ ਪ੍ਰਾਪਤ ਕੀਤੀ। ਕੁਝ ਸਮਾਂ ਸੰਗਤ 'ਚ ਅਲਾਹੀ ਰਸ ਮਾਣ ਆਪਣੇ ਰਸਤੇ 'ਤੇ ਚੱਲ ਪਿਆ।

ਕੁਝ ਇਤਿਹਾਸਕਾਰਾਂ ਨੇ ਇਸ ਮੁਲਾਕਾਤ ਬਾਰੇ ਲਿਖਿਆ ਹੈ, ਕਿ ਗੁਰੂ ਅੰਗਦ ਦੇਵ ਜੀ ਉਸ ਸਮੇਂ ਬੱਚਿਆਂ ਦੀਆਂ ਖੇਡਾਂ ਦਾ ਅਨੰਦ ਮਾਣ ਰਹੇ ਸਨ। ਗੁਰਦੇਵ ਨੇ ਬਾਦਸ਼ਾਹ ਦੀ ਆਮਦ ਸਮੇਂ ਕੋਈ ਵਿਸ਼ੇਸ਼ ਆਦਰ ਸਤਿਕਾਰ ਨਾਂ ਦਿੱਤਾ। ਗੁਰੂ ਜੀ ਵਲੋਂ ਕੀਤਾ ਵਰਤਾਉ ਭਾਵੇਂ ਭਜਨ ਬੰਦਗੀ ਵਿੱਚ ਲੀਨ ਮਨ ਜਾਂ ਬੱਚਿਆਂ ਦੀਆਂ ਖੇਡਾਂ ਵਿਚ ਮਸਰੂਫ਼ ਹੈ, ਗੁਰਮਤਿ ਵਿਚਾਰਧਾਰਾ ਅਨੁਕੂਲ ਹੀ ਸੀ, ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਦਰ-ਘਰ ਵਿਚ ਰਾਜੇ-ਰੰਕ ਨਾਲ ਇਕੋ ਜਿਹਾ ਵਰਤਾਉ ਕਰਨ ਦੀ ਪਿਰਤ ਉਸ ਸਮੇਂ ਸਥਾਪਤ ਹੋ ਚੁੱਕੀ ਸੀ। ਮਹਿਮਾ ਪ੍ਰਕਾਸ਼ ਦੇ ਕਰਤਾ ਨੇ ਇਸ ਵਾਰਤਾਲਾਪ ਨੂੰ ਇਸ ਤਰ੍ਹਾਂ ਕਲਮ ਬੰਦ ਕੀਤਾ ਹੈ:

ਗੁਜਰੀ ਦੋਇ ਘੜੀ ਸਤਿਗੁਰ ਨਹੀ ਦੇਖਾ।
ਦੀਆਂ ਬਾਦਸ਼ਾਹ ਮਨ ਕ੍ਰੋਧ ਬਿਸੇਖਾ।...
ਤਬ ਹਾਥ ਤਲਵਾਰ ਮੂਠ ਪਰ ਰਾਖਾ
ਬਝ ਗਯੋ ਹਾਥ, ਤਬ ਦੇਖਾ ਪ੍ਰਭ ਭਾਖਾ।
ਸ਼ੇਰ ਸ਼ਾਹ ਸੋ ਕੁਝ ਨਹੀਂ ਕੀਨਾ
ਈਹਾ ਤਲਵਾਰ ਮੂਠ ਗਹਿ ਲੀਨਾ।

## .... ਦੇਣੀ ਅਮਰਦਾਸਿ ਘਰਿ ਆਈ

ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ (ਗੁਰੂ) ਅਮਰਦਾਸ ਦੇ ਭਤੀਜੇ ਨੂੰ ਵਿਆਈ ਹੋਈ ਸੀ ਜਿਸ ਰਾਹੀਂ (ਗੁਰੂ) ਅਮਰਦਾਸ ਜੀ ਦਾ ਮਿਲਾਪ ਸ੍ਰੀ ਗੁਰੂ ਅੰਗਦ ਜੀ ਨਾਲ ਖਡੂਰ ਸਾਹਿਬ ਵਿਖੇ ਹੋਇਆ। ਖਡੂਰ ਸਾਹਿਬ ਵਿਚ ਹੀ ਰਹਿ ਕੇ (ਗੁਰੂ) ਅਮਰਦਾਸ ਜੀ ਨੇ ਲੰਮਾ ਸਮਾਂ ਘਾਲ-ਘਮਾਈ, ਸੇਵਾ-ਸਿਮਰਨ ਕਰਕੇ ਜੀਵਨ ਸਫ਼ਲਾ ਕੀਤਾ ।





(ਗੁਰੂ) ਅਮਰਦਾਸ ਜੀ ਸੰਸਾਰ ਦੇ ਨਿਵੇਕਲੇ ਮਹਾਂਪੁਰਸ਼ ਹਨ ਜੋ ਵਡੇਰੀ ਉਮਰ ਵਿੱਚ ੧੨ ਸਾਲ ਲੰਮੀ ਘਾਲ-ਕਮਾਈ ਕਰ ਕੇ ਬਜ਼ੁਰਗਵਾਰ ਅਵਸਥਾ ਵਿਚ ਗੁਰੂ ਨਾਨਕ ਦੇਵ ਜੀ ਦੀ ਜੋਤਿ ਦੇ ਤੀਸਰੇ ਅਧਿਕਾਰੀ ਬਣੇ। ਆਪ ਜੀ ਦਾ ਨਿਤ-ਕਰਮ, ਅੰਮ੍ਰਿਤ-ਵੇਲੇ ਦਰਿਆ ਬਿਆਸ ਤੋਂ ਜਲ ਦੀ ਗਾਗਰ ਲਿਆ ਕੇ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਉਣਾ ਤੇ ਫਿਰ ਦਿਨ ਲੰਗਰ ਵਿੱਚ ਸੇਵਾ-ਸਿਮਰਨ ਕਰਦਿਆਂ ਗੁਜ਼ਾਰਨਾ ਸੀ। ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਵਾਸਤੇ ਇਕ ਦਿਨ ਮੂੰਹ-ਹਨੇਰੇ ਪਾਣੀ ਦੀ ਗਾਗਰ ਲੈ ਕੇ ਆ ਰਹੇ ਸਨ ਕਿ ਜੁਲਾਹੇ ਦੀ ਖੱਡੀ ਦੇ ਕਿੱਲੇ ਨਾਲ ਵੱਜ ਕੇ ਡਿੱਗ ਪਏ। ਪ੍ਰੀਤ-ਪਿਆਰ ਦੀ ਭਰੀ ਗਾਗਰ ਉਛਲ ਗਈ ਪਰ ਸਿਦਕ-ਭਰੋਸੇ ਕਰਕੇ ਡੁੱਲ੍ਹਣੋ ਬਚ ਗਈ। ਜੁਲਾਹੀ ਨੇ ਤਾਹਨਾ ਦਿੱਤਾ, ਅਮਰੂ ਨਿਥਾਵਾਂ ਹੋਊ ਇਸ ਵੇਲੇ! ਪਰ ਜਦ ਗੁਰੂ ਅੰਗਦ ਦੇਵ ਜੀ ਨੂੰ ਸਵੇਰੇ ਵਾਪਰੀ ਘਟਨਾ ਦਾ ਪਤਾ ਚਲਿਆ ਤਾਂ ਬਾਬਾ (ਗੁਰੂ) ਅਮਰਦਾਸ ਜੀ ਗੁਰੂ-ਪ੍ਰੀਤੀ ਨੂੰ ਤੱਕ ਕੇ ਇਤਨੇ ਗੱਦ-ਗੱਦ ਹੋਏ ਕਿ ਪਿਆਰ-ਗਲਵਕੜੀ 'ਚ ਲਿਆ ਤੇ ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ ਤੇ ਨਿਥਾਵਿਆਂ ਦਾ ਥਾਂਵ ਆਦਿ ਕਹਿ ਸਨਮਾਨ-ਸਤਿਕਾਰ ਭੇਂਟ ਕੀਤਾ ਤੇ ਅਖੀਰ ਆਪਣਾ ਅੰਤਮ ਸਮਾਂ ਨੇੜੇ ਆਇਆ ਜਾਣ ਗੁਰਿਆਈ (ਗੁਰਗੱਦੀ) ਬਖਸ਼ਿਸ਼ ਕਰ ਉੱਚੀ-ਸੁੱਚੀ ਘਾਲ-ਕਮਾਈ ਨੂੰ ਨਤ-ਮਸਤਕ ਹੋਏ।

ਜਿਸ ਗਾਗਰ ਨਾਲ ਬਾਬਾ (ਗੁਰੂ) ਅਮਰਦਾਸ ਲਗਾਤਾਰ ੧੨ ਸਾਲ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਵਾਸਤੇ ਜਲ ਲਿਆਉਂਦੇ ਰਹੇ ਸਨ ਉਹੀ ਗਾਗਰ ਬਾਬਾ ਬੁੱਢਾ ਜੀ ਬਿਆਸ ਦਰਿਆ ਤੋਂ ਭਰ ਕੇ ਲਿਆਏ। ਗੁਰੂ ਜੀ ਨੇ ਬਾਬਾ (ਗੁਰੂ) ਅਮਰਦਾਸ ਜੀ ਨੂੰ ਆਪ ਇਸ਼ਨਾਨ ਕਰਾਇਆ, ਨਵੇਂ ਬਸਤਰ ਪਹਿਨਾਏ, ਪਲੰਘ 'ਤੇ ਬਿਠਾਇਆ। ਬਾਬਾ ਬੁੱਢਾ ਜੀ ਤੋਂ ਗੁਰੂ-ਜੋਤਿ ਦਾ ਟਿੱਕਾ ਲਗਵਾ, ਧਾਰਮਿਕ ਰਸਮ ਪੂਰੀ ਕੀਤੀ ਤੇ ਸਭ ਤੋਂ ਪਹਿਲਾਂ ਆਪ ਸਤਿਗੁਰੂ ਗੁਰੂ ਅਮਰਦਾਸ ਜੀ ਦੇ ਚਰਨਾਂ 'ਤੇ 'ਨਾਨਕ ਜੋਤਿ' ਨੂੰ ਮੱਥਾ ਟੇਕਿਆ ਤੇ ਸਿੱਖ ਸੰਗਤਾਂ ਨੂੰ ਗੁਰੂ-ਜੋਤਿ, ਗੁਰੂ ਅਮਰਦਾਸ ਜੀ ਅੱਗੇ ਮੱਥਾ ਟੇਕਣ ਦੀ ਆਗਿਆ ਕੀਤੀ। ਜਿਵੇਂ ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਨੇ ਜੋਤਿ ਭਾਈ ਲਹਿਣੇ ਵਿੱਚ ਟਿਕਾ, ਭਾਈ ਲਹਿਣੇ ਨੂੰ ਆਪਣਾ ਅੰਗ ਜਾਣ, ਅੰਗਦ ਗੁਰੂ ਦਾ ਨਾਮ ਦਿੱਤਾ, ਉਸੇ ਤਰ੍ਹਾਂ ਹੀ ਗੁਰੂ ਅੰਗਦ ਦੇਵ ਜੀ ਨੇ ਸਰੀਰ ਤਿਆਗਣ ਤੋਂ ਪਹਿਲਾਂ ਹੀ 'ਜੋਤਿ' ਗੁਰੂ ਅਮਰਦਾਸ ਜੀ ਵਿੱਚ ਟਿਕਾ ਦਿੱਤੀ ਅਤੇ ਖਾਡੂਰ ਸਾਹਿਬ ਵਾਂਗ ਗੋਇੰਦਵਾਲ ਨੂੰ ਸਿੱਖੀ ਦਾ ਪ੍ਰਚਾਰ-ਪ੍ਰਸਾਰ ਕੇਂਦਰ ਬਣਾਉਣ ਦੀ ਆਗਿਆ ਕੀਤੀ। ਭਾਈ ਗੁਰਦਾਸ ਜੀ ਨੇ ਸਪੱਸ਼ਟ ਕੀਤਾ ਹੈ:

ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।
ਗੁਰੁ ਬੈਠਾ ਅਮਰੁ ਸਰੂਪ ਹੋਇ,
ਗੁਰਮੁਖਿ ਪਾਈ ਦਾਦਿ ਇਲਾਹੀ (ਰੱਬੀ)
ਫੇਰਿ ਵਸਾਇਆ ਗੋਇੰਦਵਾਲੁ ਅਚਰਜੁ
ਖੇਲ ਨ ਲਖਿਆ ਜਾਈ,
ਦਾਤ ਜੋਤਿ ਖਸਮੈ ਵਡਿਆਈ॥
(੧/੪੬)



ਸਤਿਗੁਰ ਹੋਆ ਸਤਿਗੁਰਹੁ ਅਚਰਜੁ
ਅਮਰ ਅਮਰਿ ਵਰਤਾਇਆ...
ਸੋ ਟਿਕਾ ਸੋ ਬੈਹਣਾ ਸੋਈ ਸਚਾ ਹੁਕਮੁ ਚਲਾਇਆ।
(੨੪/੧੨)

ਚੇਤ-ਬਸੰਤ ਦੀ ਜੋਬਨ ਰੁੱਤੇ ੨੯ ਮਾਰਚ, ੧੫੫੨ ਨੂੰ ੪੯ ਸਾਲ, ਸੰਸਾਰਿਕ ਉਮਰ ਭੋਗ, ਗੁਰੂ ਅੰਗਦ ਦੇਵ ਜੀ ਅਧਿਆਤਮਕ ਜੀਵਨ ਸਫਲ ਕਰਦੇ ਹੋਏ ਅਕਾਲ ਪੁਰਖ-ਵਾਹਿਗੁਰੂ ਵਿੱਚ ਲੀਨ ਹੋ ਗਏ।

ਜਿਸ ਅਸਥਾਨ 'ਤੇ ਗੁਰੂ ਅੰਗਦ ਦੇਵ ਜੀ ਦੇ ਸਰੀਰ ਦਾ ਅੰਤਮ ਸਸਕਾਰ ਕੀਤਾ ਗਿਆ ਉਸ ਥਾਂ ਅੱਜ ਗੁਰਦੁਆਰਾ ਦੇਹੁਰਾ ਸ੍ਰੀ ਗੁਰੂ ਅੰਗਦ ਦੇਵ ਜੀ ਸੁਭਾਇਮਾਨ ਹੈ। ਹਜ਼ਾਰਾਂ ਗੁਰਸਿੱਖ ਰੋਜ਼ਾਨਾ ਇਸ ਪਾਵਨ ਇਤਿਹਾਸਕ ਅਸਥਾਨ 'ਤੇ ਗੁਰੂ ਜੋਤਿ, ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਨਤ-ਮਸਤਕ ਹੋ, ਵਡਭਾਗੇ ਬਣ, ਗੁਰੂ-ਬਖਸ਼ਿਸ਼ਾਂ ਦੇ ਪਾਤਰ ਬਣਦੇ ਹਨ।

ਖਾਡੂਰ ਸਾਹਿਬ ਵਿਖੇ ਖਾਡੂਰ ਸਾਹਿਬ ਦੇ ਇਤਿਹਾਸਕ ਅਸਥਾਨਾਂ ਦੀ ਸੇਵਾ-ਸੰਭਾਲ ਬਾਬਾ ਸੇਵਾ ਸਿੰਘ ਜੀ ਕਾਰ ਸੇਵਾ ਵਾਲੇ ਤੇ ਲੋਕਲ ਕਮੇਟੀ ਰਾਹੀਂ ਕਰਵਾ ਰਹੀ ਹੈ। ਖਾਡੂਰ ਸਾਹਿਬ ਦੀ ਧਰਤ ਸੁਹਾਵੀ 'ਤੇ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਗੁਰਪੁਰਬ ਖਾਲਸਾਈ ਸ਼ਾਨੋ-ਸ਼ੌਕਤ ਤੇ ਪੰਥਕ ਪਰੰਪਰਾਵਾਂ ਅਨੁਸਾਰੀ ੫ ਵੈਸਾਖ, ਸੰਮਤ ਨਾਨਕਸ਼ਾਹੀ ੫੩੬ (੧੮ ਅਪ੍ਰੈਲ, ੨੦੦੪) ਨੂੰ ਮਨਾਇਆ ਜਾ ਰਿਹਾ ਹੈ।







(ਸਿਰੀਰਾਗ ਕੀ ਵਾਰ ਮਃ ੪ ॥)
ਮਃ ੨
ਜਿਸੁ ਪਿਆਰੇ ਸਿਉ ਨੇਹੁ,
ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ,
ਤਾ ਕੈ ਪਾਛੈ ਜੀਵਣਾ ॥ਸ ੨॥ਪਉੜੀ ੩॥ *(ਪੰਨਾ ੮੩)*

ਸਲੋਕ ਮਃ ੨ ॥
ਜੋ ਸਿਰੁ ਸਾਂਈ ਨਾ ਨਿਵੈ,
ਸੋ ਸਿਰੁ ਦੀਜੈ ਡਾਰਿ ॥
ਨਾਨਕ, ਜਿਸੁ ਪਿੰਜਰ ਮਹਿ ਬਿਰਹਾ ਨਹੀ,
ਸੋ ਪਿੰਜਰੁ ਲੈ ਜਾਰਿ ॥੧॥੧੫॥ *(ਪੰਨਾ ੮੯)*

(ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ॥)
ਮਃ ੨ ॥
ਦੇਂਦੇ ਥਾਵਹੁ ਦਿਤਾ ਚੰਗਾ,
ਮਨਮੁਖਿ ਐਸਾ ਜਾਣੀਐ ॥
ਸੁਰਤਿ, ਮਤਿ, ਚਤੁਰਾਈ ਤਾ ਕੀ,
ਕਿਆ ਕਰਿ ਆਖਿ ਵਖਾਣੀਐ ॥
ਅੰਤਰਿ ਬਹਿ ਕੈ ਕਰਮ ਕਮਾਵੈ,
ਸੋ ਚਹੁ ਕੁੰਡੀ ਜਾਣੀਐ ॥
ਜੋ ਧਰਮੁ ਕਮਾਵੈ, ਤਿਸੁ ਧਰਮ ਨਾਉ ਹੋਵੈ,
ਪਾਪਿ ਕਮਾਣੈ ਪਾਪੀ ਜਾਣੀਐ ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ,
ਕਿਆ ਦੂਜਾ ਆਖਿ ਵਖਾਣੀਐ ॥
ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂੰ ਬੋਲਹਿ,
ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ, ਸਿਆਣੀਐ ॥
ਨਾਨਕ, ਗੁਰਮੁਖਿ ਨਦਰੀ ਆਇਆ,
ਹਰਿ ਇਕੋ ਸੁਘੜੁ ਸੁਜਾਣੀਐ ॥੨॥੨॥ *(ਪੰਨਾ ੧੩੮)*









ਸਲੋਕੁ ਮਃ ੨ ॥
ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥
ਨਾਨਕ, ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥੧॥੩॥ *(ਪੰਨਾ ੧੩੯)*

ਮਃ ੨ ॥
ਦਿਸੈ, ਸੁਣੀਐ, ਜਾਣੀਐ, ਸਾਉ ਨ ਪਾਇਆ ਜਾਇ ॥
ਰੁਹਲਾ, ਟੁੰਡਾ, ਅੰਧੁਲਾ, ਕਿਉ ਗਲਿ ਲਗੈ ਧਾਇ ॥
ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ, ਇਵ ਕੰਤ ਮਿਲਾਵਾ ਹੋਇ ॥੨॥੩॥ *(ਪੰਨਾ ੧੩੯)*

ਮਃ ੨ ॥
ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥
ਕਰਮਿ ਪੂਰੈ ਪੂਰਾ ਗੁਰੂ, ਪੂਰਾ ਜਾ ਕਾ ਬੋਲੁ ॥
ਨਾਨਕ, ਪੂਰਾ ਜੇ ਕਰੇ, ਘਟੈ ਨਾਹੀ ਤੋਲੁ ॥੨॥੧੭॥
ਸਲੋਕ ਮਃ ੨ ॥
ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉ ਨਿਧਿ ਨਾਮੁ ਏਕੁ,
ਭਾਲਹਿ ਗੁਣੀ ਗਹੀਰੁ ॥
ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ,
ਮਨਿ, ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ, ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ, ਵੰਨੀ ਚੜੈ ਚੜਾਉ ॥









ਜੇ ਹੋਵੈ ਨਦਰਿ ਸਰਾਫ ਕੀ, ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ ॥
ਓਥੈ, ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥੧॥੧੮॥ *(ਪੰਨਾ ੧੪੬)*

ਮः ੨ ॥
ਪਉਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥
ਦਿਨਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ॥
ਚੰਗਿਆਈਆ, ਬੁਰਿਆਈਆ, ਵਾਚੇ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥
ਨਾਨਕ, ਤੇ ਮੁਖ ਉਜਲੇ, ਹੋਰ ਕੇਤੀ ਛੁਟੀ ਨਾਲਿ ॥੨॥੧੮॥ *(ਪੰਨਾ ੧੪੬)*

ਮः ੨ ॥
ਆਖਣੁ ਆਖਿ ਨ ਰਜਿਆ, ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ ॥
ਨਾਨਕ, ਭੁਖਾ ਤਾ ਰਜੈ,
ਜਾ ਗੁਣ ਕਹਿ ਗੁਣੀ ਸਮਾਇ ॥੨॥੧੯॥ *(ਪੰਨਾ ੧*



ਸਲੋਕੁ ਮਹਲਾ ੨ ॥
ਮੰਤ੍ਰੀ ਹੋਇ ਅਠੂਹਿਆ, ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ, ਦੇ ਕੂਚਾ ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ, ਅਤੀ ਹੂ ਧਕਾ ਖਾਇ ॥
ਗੁਰਮੁਖ ਸਿਉ ਮਨਮੁਖੁ ਅੜੈ, ਡੁਬੈ ਹਕਿ ਨਿਆਇ ॥
ਦੁਹਾ ਸਿਰਿਆ ਆਪੇ ਖਸਮੁ, ਵੇਖੈ ਕਰਿ ਵਿਉਪਾਇ ॥
ਨਾਨਕ, ਏਵੈ ਜਾਣੀਐ,
ਸਭ ਕਿਛੁ ਤਿਸਹਿ ਰਜਾਇ ॥੧॥੨੨॥ *(ਪੰਨਾ ੧੪੮)*







ਮਹਲਾ ੨ ॥
ਨਾਨਕ, ਪਰਖੇ ਆਪ ਕਉ, ਤਾ ਪਾਰਖੁ ਜਾਣੁ ॥
ਰੋਗੁ ਦਾਰੂ ਦੋਵੈ ਬੁਝੈ, ਤਾ ਵੈਦੁ ਸੁਜਾਣੁ ॥
ਵਾਟ ਨ ਕਰਈ ਮਾਮਲਾ, ਜਾਣੈ ਮਿਹਮਾਣੁ ॥
ਮੂਲੁ ਜਾਣਿ ਗਲਾ ਕਰੇ, ਹਾਣਿ ਲਾਏ ਹਾਣੁ ॥
ਲਬਿ ਨ ਚਲਈ, ਸਚਿ ਰਹੈ, ਸੋ ਵਿਸਟੁ ਪਰਵਾਣੁ ॥
ਸਰੁ ਸੰਧੇ ਆਗਾਸ ਕਉ, ਕਿਉ ਪਹੁਚੈ ਬਾਣੁ ॥
ਅਗੈ ਓਹੁ ਅਗੰਮੁ ਹੈ, ਵਾਹੇਦੜੁ ਜਾਣੁ ॥੨॥੨੨॥ *(ਪੰਨਾ ੧੪੮)*

ਮਹਲਾ ੨ ॥
ਨਿਹਫਲੰ ਤਸਿ ਜਨਮਸਿ, ਜਾਵਤੁ ਬ੍ਰਹਮ ਨ ਬਿੰਦਤੇ ॥
ਸਾਗਰੰ ਸੰਸਾਰਸਿ, ਗੁਰ ਪਰਸਾਦੀ ਤਰਹਿ ਕੇ ॥
ਕਰਣ ਕਾਰਣ ਸਮਰਥੁ ਹੈ, ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ ॥੨॥੨੩॥ *(ਪੰਨਾ ੧੪੮)*

ਮ: ੨ ॥
ਅਗੀ ਪਾਲਾ ਕਿ ਕਰੇ, ਸੂਰਜ ਕੇਹੀ ਰਾਤਿ ॥
ਚੰਦ ਅਨੇਰਾ ਕਿ ਕਰੇ, ਪਉਣ ਪਾਣੀ ਕਿਆ ਜਾਤਿ ॥
ਧਰਤੀ ਚੀਜੀ ਕਿ ਕਰੇ, ਜਿਸੁ ਵਿਚਿ ਸਭੁ ਕਿਛੁ ਹੋਇ ॥
ਨਾਨਕ, ਤਾ ਪਤਿ ਜਾਣੀਐ, ਜਾ ਪਤਿ ਰਖੈ ਸੋਇ ॥੨॥੨੬॥ *(ਪੰਨਾ ੧੫੦)*

ਸਲੋਕੁ ਮ: ੨ ॥
ਦੀਖਿਆ ਆਖਿ ਬੁਝਾਇਆ,
ਸਿਫਤੀ ਸਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ,
ਜਿਨ ਗੁਰੁ ਨਾਨਕ ਦੇਉ ॥੧॥੨੭॥ *(ਪੰਨਾ ੧੫੦)*
(ਆਸਾ ਕੀ ਵਾਰ ਮਹਲਾ ੧ ॥)
ਮਹਲਾ ੨ ॥
ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ, ਗੁਰ ਬਿਨੁ ਘੋਰ ਅੰਧਾਰ ॥੨॥੧॥ *(ਪੰਨਾ ੪੬੩)*







ਮਹਲਾ ੨ ॥
ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ ॥
ਇਕਨ੍ਹਾ ਹੁਕਮਿ ਸਮਾਇ ਲਏ,
ਇਕਨ੍ਹਾ ਹੁਕਮੇ ਕਰੇ ਵਿਣਾਸੁ ॥
ਇਕਨ੍ਹਾ ਭਾਣੈ ਕਢਿ ਲਏ,
ਇਕਨ੍ਹਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਈ,
ਜਿ ਕਿਸੈ ਆਣੇ ਰਾਸਿ ॥
ਨਾਨਕ, ਗੁਰਮੁਖਿ ਜਾਣੀਐ,
ਜਾ ਕਉ ਆਪਿ ਕਰੇ ਪਰਗਾਸੁ ॥੩॥੨॥ *(ਪੰਨਾ ੪੬੩)*



ਮਹਲਾ ੨ ॥
ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਊਪਜੈ, ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ, ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ, ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ, ਇਤੁ ਸੰਜਮਿ ਦੁਖ ਜਾਹਿ ॥੨॥੭॥ *(ਪੰਨਾ ੪੬੬)*

ਮ: ੨ ॥
ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰ ਏਕ ਸਬਦੰ, ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥੩॥੧੨॥ *(ਪੰਨਾ ੪੬੯)*

ਮ: ੨ ॥
ਏਕ ਕ੍ਰਿਸਨੰ ਸਰਬ ਦੇਵਾ, ਦੇਵ ਦੇਵਾ ਤ ਆਤਮਾ ॥
ਆਤਮਾ ਬਾਸੁਦੇਵਸ੍ਯਿ, ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥੪॥੧੨॥ *(ਪੰਨਾ ੪੬੯)*







ਸਲੋਕੁ ਮਹਲਾ ੨ ॥
ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ ॥
ਨਾਨਕ ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ ॥
ਚੰਗੈ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ ॥
ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ ॥੧॥੨੧॥ *(ਪੰਨਾ ੪੭੪)*

ਮਹਲਾ ੨ ॥
ਸਲਾਮੁ, ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ ॥
ਨਾਨਕ, ਦੋਵੈ ਕੂੜੀਆ, ਥਾਇ ਨ ਕਾਈ ਪਾਇ ॥੨॥੨੧॥ *(ਪੰਨਾ ੪੭੪)*

ਸਲੋਕੁ ਮਹਲਾ ੨ ॥
ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ ॥
ਨਾਨਕ, ਜਿਸ ਨੋ ਲਗਾ ਤਿਸੁ ਮਿਲੈ,
ਲਗਾ ਸੋ ਪਰਵਾਨੁ ॥੧॥੨੨॥ *(ਪੰਨਾ ੪੭੪)*



ਮਹਲਾ ੨ ॥
ਜੋ ਜੀਇ ਹੋਇ ਸੁ ਉਗਵੈ,
ਮੁਹ ਕਾ ਕਹਿਆ ਵਾਉ ॥
ਬੀਜੇ ਬਿਖੁ ਮੰਗੈ ਅੰਮ੍ਰਿਤੁ,
ਵੇਖਹੁ ਏਹੁ ਨਿਆਉ ॥੨॥੨੨॥ *(ਪੰਨਾ ੪੭੪)*

ਮਹਲਾ ੨ ॥
ਨਾਲਿ ਇਆਣੇ ਦੋਸਤੀ, ਕਦੇ ਨ ਆਵੈ ਰਾਸਿ ॥
ਜੇਹਾ ਜਾਣੈ ਤੇਹੋ ਵਰਤੈ, ਵੇਖਹੁ ਕੋ ਨਿਰਜਾਸਿ ॥
ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ ॥
ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥
ਕੂੜਿ ਕਮਾਣੈ ਕੂੜੋ ਹੋਵੈ,
ਨਾਨਕ, ਸਿਫਤਿ ਵਿਗਾਸਿ ॥੩॥੨੨॥ *(ਪੰਨਾ ੪੭੪)*







ਮਹਲਾ ੨ ॥
ਨਾਲਿ ਇਆਣੇ ਦੋਸਤੀ,
ਵਡਾਰੂ ਸਿਉ ਨੇਹੁ ॥
ਪਾਣੀ ਅੰਦਰਿ ਲੀਕ ਜਿਉ,
ਤਿਸ ਦਾ ਥਾਉ ਨ ਥੇਹੁ ॥੪॥੨੨॥ *(ਪੰਨਾ ੪੭੪)*

ਮਹਲਾ ੨ ॥
ਹੋਇ ਇਆਣਾ ਕਰੇ ਕੰਮੁ, ਆਣਿ ਨ ਸਕੈ ਰਾਸਿ ॥
ਜੇ ਇਕ ਅਧ ਚੰਗੀ ਕਰੇ, ਦੂਜੀ ਭੀ ਵੇਰਾਸਿ ॥੫॥੨੨॥ *(ਪੰਨਾ ੪੭੪)*

ਸਲੋਕੁ ਮਹਲਾ ੨ ॥
ਏਹ ਕਿਨੇਹੀ ਦਾਤਿ, ਆਪਸ ਤੇ ਜੋ ਪਾਈਐ ॥
ਨਾਨਕ, ਸਾ ਕਰਮਾਤਿ, ਸਾਹਿਬ ਤੁਠੈ ਜੋ ਮਿਲੈ ॥੧॥ *(ਪੰਨਾ ੪੭੪-੭੫)*



ਮਹਲਾ ੨ ॥
ਏਹ ਕਿਨੇਹੀ ਚਾਕਰੀ,
ਜਿਤੁ ਭਉ ਖਸਮ ਨ ਜਾਇ ॥
ਨਾਨਕ, ਸੇਵਕੁ ਕਾਢੀਐ,
ਜਿ ਸੇਤੀ ਖਸਮ ਸਮਾਇ ॥੨॥੨੩॥ *(ਪੰਨਾ ੪੭੫)*
ਮਹਲਾ ੨ ॥
ਆਪੇ ਸਾਜੇ, ਕਰੇ ਆਪਿ, ਜਾਈ ਭਿ ਰਖੈ ਆਪਿ ॥
ਤਿਸੁ ਵਿਚਿ ਜੰਤ ਉਪਾਇ ਕੈ, ਦੇਖੈ ਥਾਪਿ ਉਥਾਪਿ ॥
ਕਿਸ ਨੋ ਕਹੀਐ ਨਾਨਕਾ,
ਸਭੁ ਕਿਛੁ ਆਪੇ ਆਪਿ ॥੨॥੨੪॥ *(ਪੰਨਾ ੪੭੫)*

(ਰਾਗੁ ਸੋਰਠਿ ਵਾਰ ਮਹਲੇ ੪ ਕੀ ॥)
ਮਃ ੨ ॥
ਨਕਿ ਨਥ, ਖਸਮ ਹਥ, ਕਿਰਤੁ ਧਕੇ ਦੇ ॥
ਜਹਾ ਦਾਣੇ, ਤਹਾਂ ਖਾਣੇ, ਨਾਨਕਾ ਸਚੁ ਹੇ ॥੨॥੨੯॥ *(ਪੰਨਾ ੬੫੩)*







(ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ ॥)
ਸਲੋਕੁ ਮ: ੨ ॥
ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ, ਕਾਜ ਸਵਾਰਣਹਾਰ ॥੧॥੭॥ *(ਪੰਨਾ ੭੮੭)*

ਮ: ੨ ॥
ਰਾਤਿ ਕਾਰਣਿ ਧਨੁ ਸੰਚੀਐ, ਭਲਕੇ ਚਲਣੁ ਹੋਇ ॥
ਨਾਨਕ, ਨਾਲਿ ਨ ਚਲਈ, ਫਿਰਿ ਪਛੁਤਾਵਾ ਹੋਇ ॥੨॥੭॥ *(ਪੰਨਾ ੭੮੭)*
ਮ: ੨ ॥
ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ ॥
ਸੇਤੀ ਖੁਸੀ ਸਵਾਰੀਐ, ਨਾਨਕ, ਕਾਰਜੁ ਸਾਰੁ ॥੩॥੭॥ *(ਪੰਨਾ ੭੮੭)*

ਮ: ੨ ॥
ਮਨਹਠਿ ਤਰਫ ਨ ਜਿਪਈ,
ਜੇ ਬਹੁਤਾ ਘਾਲੇ ॥
ਤਰਫ ਜਿਣੈ ਸਤ ਭਾਉ ਦੇ,
ਜਨ ਨਾਨਕ ਸਬਦੁ ਵੀਚਾਰੇ ॥੪॥੭॥ *(ਪੰਨਾ ੭੮੭)*



ਸਲੋਕ ਮਹਲਾ ੨ ॥
ਜਿਨਾ ਭਉ ਤਿਨ੍ ਨਾਹਿ ਭਉ,
ਮੁਚੁ ਭਉ ਨਿਭਵਿਆਹ ॥
ਨਾਨਕ, ਏਹੁ ਪਟੰਤਰਾ, ਤਿਤੁ ਦੀਬਾਣਿ ਗਇਆਹ ॥
ਮ: ੨ ॥
ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ ॥
ਜੀਵਤੇ ਕਉ ਜੀਵਤਾ ਮਿਲੈ, ਮੂਏ ਕਉ ਮੂਆ ॥
ਨਾਨਕ, ਸੋ ਸਾਲਾਹੀਐ, ਜਿਨਿ ਕਾਰਣੁ ਕੀਆ ॥੨॥੮॥ *(ਪੰਨਾ ੭੮੮)*

ਮਹਲਾ ੨ ॥
ਨਾਨਕ, ਤਿਨਾ ਬਸੰਤੁ ਹੈ,
ਜਿਨ੍ ਘਰਿ ਵਸਿਆ ਕੰਤੁ ॥
ਜਿਨ ਕੇ ਕੰਤ ਦਿਸਾਪੁਰੀ,
ਸੇ ਅਹਿਨਿਸਿ ਫਿਰਹਿ ਜਲੰਤ ॥੨॥੧੮॥ *(ਪੰਨਾ ੭੯੧)*







ਮ: ੨ ॥
ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰੁ ॥
ਨਾਨਕ, ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ ॥੨॥੧੯॥ *(ਪੰਨਾ ੭੯੧)*

ਮ: ੨ ॥
ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ ॥
ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ॥੩॥੧੯॥ *(ਪੰਨਾ ੭੯੧)*

ਸਲੋਕ ਮ: ੨ ॥
ਕਿਸ ਹੀ ਕੋਈ ਕੋਇ,
ਮੰਞੁ ਨਿਮਾਣੀ ਇਕੁ ਤੂ ॥
ਕਿਉ ਨ ਮਰੀਜੈ ਰੋਇ, ਜਾ ਲਗੁ ਚਿਤਿ ਨ ਆਵਹੀ ॥ *(ਪੰਨਾ ੭੯੧)*
ਮ: ੨ ॥
ਜਾਂ ਸੁਖੁ ਤਾ ਸਹੁ ਰਾਵਿਓ,
ਦੁਖਿ ਭੀ ਸੰਮ੍ਹਾਲਿਓਇ ॥
ਨਾਨਕੁ ਕਹੈ ਸਿਆਣੀਏ,
ਇਉ ਕੰਤ ਮਿਲਾਵਾ ਹੋਇ ॥੨॥੨੦॥ *(ਪੰਨਾ ੭੯੨)*



(ਰਾਮਕਲੀ ਕੀ ਵਾਰ ਮਹਲਾ ੩ ॥)
ਮ: ੨ ॥
ਜਪੁ, ਤਪੁ, ਸਭੁ ਕਿਛੁ, ਮੰਨਿਐ,
ਅਵਰਿ ਕਾਰਾ ਸਭਿ ਬਾਦਿ ॥
ਨਾਨਕ, ਮੰਨਿਆ ਮੰਨੀਐ,
ਬੁਝੀਐ ਗੁਰ ਪਰਸਾਦਿ ॥੨॥੧੪॥ *(ਪੰਨਾ ੯੫੪)*

ਸਲੋਕ ਮ: ੨ ॥
ਨਾਨਕ, ਅੰਧਾ ਹੋਇ ਕੈ, ਰਤਨਾ ਪਰਖਣ ਜਾਇ ॥
ਰਤਨਾ ਸਾਰ ਨ ਜਾਣਈ, ਆਵੈ ਆਪੁ ਲਖਾਇ ॥੧॥੧੫॥ *(ਪੰਨਾ ੯੫੪)*







ਮ: ੨ ॥
ਰਤਨਾ ਕੇਰੀ ਗੁਥਲੀ, ਰਤਨੀ ਖੋਲੀ ਆਇ ॥
ਵਖਰ ਤੈ ਵਣਜਾਰਿਆ, ਦੁਹਾ ਰਹੀ ਸਮਾਇ ॥
ਜਿਨ ਗੁਣੁ ਪਲੈ ਨਾਨਕਾ, ਮਾਣਕ ਵਣਜਹਿ ਸੇਇ ॥
ਰਤਨਾ ਸਾਰ ਨ ਜਾਣਨੀ, ਅੰਧੇ ਵਤਹਿ ਲੋਇ ॥੨॥੧੫॥ *(ਪੰਨਾ ੯੫੪)*

ਸਲੋਕ ਮ: ੨ ॥
ਅੰਧੇ ਕੈ ਰਾਹਿ ਦਸਿਐ, ਅੰਧਾ ਹੋਇ ਸੁ ਜਾਇ ॥
ਹੋਇ ਸੁਜਾਖਾ ਨਾਨਕਾ, ਸੋ ਕਿਉ ਉਝੜਿ ਪਾਇ ॥
ਅੰਧੇ ਏਹਿ ਨ ਆਖੀਅਨਿ, ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ, ਖਸਮਹੁ ਘੁਥੇ ਜਾਹਿ ॥੧॥੧੬॥ *(ਪੰਨਾ ੯੫੪)*

ਮ: ੨ ॥
ਸਾਹਿਬਿ ਅੰਧਾ ਜੋ ਕੀਆ, ਕਰੇ ਸੁਜਾਖਾ ਹੋਇ ॥
ਜੇਹਾ ਜਾਣੈ ਤੇਹੋ ਵਰਤੈ, ਜੇ ਸਉ ਆਖੈ ਕੋਇ ॥
ਜਿਥੈ ਸੁ ਵਸਤੁ ਨ ਜਾਪਈ, ਆਪੇ ਵਰਤਉ ਜਾਣਿ ॥
ਨਾਨਕ, ਗਾਹਕੁ ਕਿਉ ਲਏ,
ਸਕੈ ਨ ਵਸਤੁ ਪਛਾਣਿ ॥੨॥੧੬॥ *(ਪੰਨਾ ੯੫੪)*
ਮ: ੨ ॥
ਸੋ ਕਿਉ ਅੰਧਾ ਆਖੀਐ, ਜਿ ਹੁਕਮਹੁ ਅੰਧਾ ਹੋਇ ॥
ਨਾਨਕ, ਹੁਕਮੁ ਨ ਬੁਝਈ, ਅੰਧਾ ਕਹੀਐ ਸੋਇ ॥੩॥੧੬॥ *(ਪੰਨਾ ੯੫੪)*



ਸਲੋਕ ਮ: ੨ ॥
ਨਾਨਕ, ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ, ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ, ਨਾ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ, ਨਾ ਕੋ ਲਏ ਨ ਦੇਇ ॥
ਜੀਆ ਕਾ ਆਹਾਰੁ ਜੀਅ, ਖਾਣਾ ਏਹੁ ਕਰੇਇ ॥
ਵਿਚਿ ਉਪਾਏ ਸਾਇਰਾ, ਤਿਨਾ ਭਿ ਸਾਰ ਕਰੇਇ ॥
ਨਾਨਕ, ਚਿੰਤਾ ਮਤ ਕਰਹੁ, ਚਿੰਤਾ ਤਿਸ ਹੀ ਹੇਇ ॥੧॥੧੮॥ *(ਪੰਨਾ ੯੫੫)*







(ਮਾਰੂ ਵਾਰ ਮਹਲਾ ੩ ॥)
ਸਲੋਕ ਮਃ ੨ ॥
ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥
ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥੧॥੨੦॥ *(ਪੰਨਾ ੧੦੯੩)*

(ਸਾਰੰਗ ਕੀ ਵਾਰ ਮਹਲਾ ੪ ॥)
ਸਲੋਕ ਮਹਲਾ ੨ ॥
ਗੁਰੁ ਕੁੰਜੀ, ਪਾਹੂ ਨਿਵਲੁ, ਮਨੁ ਕੋਠਾ, ਤਨੁ ਛਤਿ ॥
ਨਾਨਕ, ਗੁਰ ਬਿਨੁ ਮਨ ਕਾ ਤਾਕੁ ਨ ਉਘੜੈ,
ਅਵਰ ਨ ਕੁੰਜੀ ਹਥਿ ॥੧॥੧॥ *(ਪੰਨਾ ੧੨੩੭)*

ਸਲੋਕ ਮਹਲਾ ੨ ॥
ਆਪਿ ਉਪਾਏ ਨਾਨਕਾ, ਆਪੇ ਰਖੈ ਵੇਕ ॥
ਮੰਦਾ ਕਿਸ ਨੋ ਆਖੀਐ, ਜਾਂ ਸਭਨਾ ਸਾਹਿਬੁ ਏਕੁ ॥
ਸਭਨਾ ਸਾਹਿਬੁ ਏਕੁ ਹੈ, ਵੇਖੈ ਧੰਧੈ ਲਾਇ ॥
ਕਿਸੈ ਥੋੜਾ, ਕਿਸੈ ਅਗਲਾ, ਖਾਲੀ ਕੋਈ ਨਾਹਿ ॥
ਆਵਹਿ ਨੰਗੇ, ਜਾਹਿ ਨੰਗੇ, ਵਿਚੇ ਕਰਹਿ ਵਿਥਾਰ ॥
ਨਾਨਕ, ਹੁਕਮੁ ਨ ਜਾਣੀਐ, ਅਗੈ ਕਾਈ ਕਾਰ ॥੧॥੨॥ *(ਪੰਨਾ ੧੨੩੮)*

ਸਲੋਕ ਮਹਲਾ ੨ ॥
ਸਾਹ ਚਲੇ ਵਣਜਾਰਿਆ, ਲਿਖਿਆ ਦੇਵੈ ਨਾਲਿ ॥
ਲਿਖੇ ਉਪਰਿ ਹੁਕਮੁ ਹੋਇ, ਲਈਐ ਵਸਤੁ ਸਮੑਾਲਿ ॥
ਵਸਤੁ ਲਈ ਵਣਜਾਰਈ, ਵਖਰੁ ਬਧਾ ਪਾਇ ॥
ਕੇਈ ਲਾਹਾ ਲੈ ਚਲੇ, ਇਕਿ ਚਲੇ ਮੂਲੁ ਗਵਾਇ ॥
ਥੋੜਾ ਕਿਨੈ ਨ ਮੰਗਿਓ, ਕਿਸੁ ਕਹੀਐ ਸਾਬਾਸਿ ॥
ਨਦਰਿ ਤਿਨਾ ਕਉ ਨਾਨਕਾ,
ਜਿ ਸਾਬਤੁ ਲਾਏ ਰਾਸਿ ॥੧॥੩॥ *(ਪੰਨਾ ੧੨੩੮)*





ਸਲੋਕ ਮਹਲਾ ੨ ॥
ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ ॥
ਨਾਨਕ, ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥
ਨਾਨਕ, ਅੰਮ੍ਰਿਤੁ ਮਨੈ ਮਾਹਿ, ਪਾਈਐ ਗੁਰ ਪਰਸਾਦਿ ॥
ਤਿਨ੍ੀ ਪੀਤਾ ਰੰਗ ਸਿਉ,
ਜਿਨ੍ ਕਉ ਲਿਖਿਆ ਆਦਿ ॥੧॥੪॥ (ਪੰਨਾ ੧੨੩੮)

ਮਹਲਾ ੨ ॥
ਕੀਤਾ ਕਿਆ ਸਾਲਾਹੀਐ, ਕਰੇ ਸੋਇ ਸਾਲਾਹਿ ॥
ਨਾਨਕ, ਏਕੀ ਬਾਹਰਾ, ਦੂਜਾ ਦਾਤਾ ਨਾਹਿ ॥
ਕਰਤਾ ਸੋ ਸਾਲਾਹੀਐ, ਜਿਨਿ ਕੀਤਾ ਆਕਾਰੁ ॥
ਦਾਤਾ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ ॥
ਨਾਨਕ, ਆਪਿ ਸਦੀਵ ਹੈ, ਪੂਰਾ ਜਿਸੁ ਭੰਡਾਰੁ ॥
ਵਡਾ ਕਰਿ ਸਾਲਾਹੀਐ, ਅੰਤੁ ਨ ਪਾਰਾਵਾਰੁ ॥੨॥੪॥ (ਪੰਨਾ ੧੨੩੯)

ਸਲੋਕ ਮਹਲਾ ੨ ॥
ਤਿਸੁ ਸਿਉ ਕੈਸਾ ਬੋਲਣਾ, ਜਿ ਆਪੇ ਜਾਣੈ ਜਾਣੁ ॥
ਚੀਰੀ ਜਾ ਕੀ ਨਾ ਫਿਰੈ, ਸਾਹਿਬੁ ਸੋ ਪਰਵਾਣੁ ॥
ਚੀਰੀ ਜਿਸ ਕੀ ਚਲਣਾ, ਮੀਰ ਮਲਕ ਸਲਾਰ ॥
ਜੋ ਤਿਸੁ ਭਾਵੈ ਨਾਨਕਾ, ਸਾਈ ਭਲੀ ਕਾਰ ॥
ਜਿਨ੍ਾ ਚੀਰੀ ਚਲਣਾ, ਹਥਿ ਤਿਨ੍ਾ ਕਿਛੁ ਨਾਹਿ ॥
ਸਾਹਿਬ ਕਾ ਫੁਰਮਾਣੁ ਹੋਇ, ਉਠੀ ਕਰਲੈ ਪਾਹਿ ॥
ਜੇਹਾ ਚੀਰੀ ਲਿਖਿਆ, ਤੇਹਾ ਹੁਕਮੁ ਕਮਾਹਿ ॥
ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ ॥੧॥੫॥ (ਪੰਨਾ ੧੨੩੯)









ਮਹਲਾ ੨ ॥
ਸਿਫਤਿ ਜਿਨਾ ਕਉ ਬਖਸੀਐ, ਸੇਈ ਪੋਤੇਦਾਰ ॥
ਕੁੰਜੀ ਜਿਨ ਕਉ ਦਿਤੀਆ, ਤਿਨ੍ਾ ਮਿਲੇ ਭੰਡਾਰ ॥
ਜਹ ਭੰਡਾਰੀ ਹੂ ਗੁਣ ਨਿਕਲਹਿ, ਤੇ ਕੀਅਹਿ ਪਰਵਾਣੁ ॥
ਨਦਰਿ ਤਿਨ੍ਾ ਕਉ ਨਾਨਕਾ, ਨਾਮੁ ਜਿਨ੍ਾ ਨੀਸਾਣੁ ॥੨॥੫॥ *(ਪੰਨਾ ੧੨੩੯)*

ਸਲੋਕ ਮ: ੨ ॥
ਕਥਾ ਕਹਾਣੀ ਬੇਦੀਂ ਆਣੀ,
ਪਾਪੁ ਪੁੰਨੁ ਬੀਚਾਰੁ ॥
ਦੇ ਦੇ ਲੈਣਾ, ਲੈ ਲੈ ਦੇਣਾ,
ਨਰਕਿ ਸੁਰਗਿ ਅਵਤਾਰ ॥
ਉਤਮ, ਮਧਿਮ, ਜਾਤੀਂ, ਜਿਨਸੀ,
ਭਰਮਿ ਭਵੈ ਸੰਸਾਰੁ ॥
ਅੰਮ੍ਰਿਤ ਬਾਣੀ ਤਤੁ ਵਖਾਣੀ,
ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ, ਗੁਰਮੁਖਿ ਜਾਤੀ,
ਸੁਰਤੀ ਕਰਮਿ ਧਿਆਈ ॥
ਹੁਕਮੁ ਸਾਜਿ, ਹੁਕਮੈ ਵਿਚਿ ਰਖੈ,
ਹੁਕਮੈ ਅੰਦਰਿ ਵੇਖੈ ॥
ਨਾਨਕ, ਅਗਹੁ ਹਉਮੈ ਤੁਟੈ,
ਤਾਂ ਕੋ ਲਿਖੀਐ ਲੇਖੈ ॥੧॥੧੯॥ *(ਪੰਨਾ ੧੨੪੩)*



ਮ: ੨ ॥
ਜੈਸਾ ਕਰੈ ਕਹਾਵੈ ਤੈਸਾ, ਐਸੀ ਬਨੀ ਜਰੂਰਤਿ ॥
ਹੋਵਹਿ ਲਿੰਙ, ਝਿੰਙ ਨਹ ਹੋਵਹਿ, ਐਸੀ ਕਹੀਐ ਸੂਰਤਿ ॥
ਜੋ ਓਸੁ ਇਛੇ, ਸੋ ਫਲੁ ਪਾਏ,
ਤਾਂ, ਨਾਨਕ, ਕਹੀਐ ਮੂਰਤਿ ॥੨॥੨੦॥ *(ਪੰਨਾ ੧੨੪੫)*







(ਵਾਰ ਮਲਾਰ ਕੀ ਮਹਲਾ ੧ ॥)
ਮ: ੨ ॥
ਵੈਦਾ, ਵੈਦੁ ਸੁਵੈਦੁ ਤੂ, ਪਹਿਲਾਂ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾ ਘਾਣਿ ॥
ਜਿਤੁ ਦਾਰੂ ਰੋਗ ਉਠਿਅਹਿ,
ਤਨਿ ਸੁਖੁ ਵਸੈ ਆਇ ॥
ਰੋਗੁ ਗਵਾਇਹਿ ਆਪਣਾ,
ਤ ਨਾਨਕ, ਵੈਦੁ ਸਦਾਇ ॥੨॥੩॥ *(ਪੰਨਾ ੧੨੭੯)*

ਸਲੋਕ ਮ: ੨ ॥
ਸਾਵਣੁ ਆਇਆ ਹੇ ਸਖੀ,
ਕੰਤੈ ਚਿਤਿ ਕਰੇਹੁ ॥
ਨਾਨਕ, ਝੂਰਿ ਮਰਹਿ ਦੋਹਾਗਣੀ,
ਜਿਨ੍ ਅਵਰੀ ਲਾਗਾ ਨੇਹੁ ॥੧॥੪॥ *(ਪੰਨਾ ੧੨੮੦)*
ਮ: ੨ ॥
ਸਾਵਣੁ ਆਇਆ ਹੇ ਸਖੀ,
ਜਲਹਰੁ ਬਰਸਨਹਾਰੁ ॥
ਨਾਨਕ, ਸੁਖਿ ਸਵਨੁ ਸੋਹਾਗਣੀ,
ਜਿਨ੍ ਸਹ ਨਾਲਿ ਪਿਆਰੁ ॥੨॥੪॥ *(ਪੰਨਾ ੧੨੮੦)*



ਸਲੋਕ ਮ: ੨ ॥
ਨਾਉ ਫਕੀਰੈ ਪਾਤਿਸਾਹੁ, ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ ॥
ਨਾਨਕ, ਗੁਰਮੁਖਿ ਜਾਣੀਐ,
ਕਲਿ ਕਾ ਏਹੁ ਨਿਆਉ ॥੧॥੨੨॥ *(ਪੰਨਾ ੧੨੮੮)*

ਮ: ੨ ॥
ਨਾਨਕ, ਦੁਨੀਆ ਕੀਆਂ ਵਡਿਆਈਆਂ,
ਅਗੀ ਸੇਤੀ ਜਾਲਿ ॥
ਏਨੀ ਜਲੀਈਂ ਨਾਮੁ ਵਿਸਾਰਿਆ,
ਇਕ ਨ ਚਲੀਆ ਨਾਲਿ ॥੨॥੨੬॥ *(ਪੰਨਾ ੧੨੯੦)*







## ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਗਉੜੀ ਕੀ ਵਾਰ ਮਹਲਾ ੪ ਦੀ ੧੪ਵੀਂ ਪਉੜੀ ਨਾਲ ਸੰਬੰਧਿਤ ਪਹਿਲਾ ਸਲੋਕ

ਸਲੋਕ ਮ: ੪ ॥
ਧੁਰਿ ਮਾਰੇ ਪੂਰੈ ਸਤਿਗੁਰੂ,
ਸੇਈ ਹੁਣਿ ਸਤਿਗੁਰਿ ਮਾਰੇ ॥
ਜੇ ਮੇਲਣ ਨੋ ਬਹੁਤੇਰਾ ਲੋਚੀਐ,
ਨ ਦੇਈ ਮਿਲਣ ਕਰਤਾਰੇ ॥
ਸਤਸੰਗਤਿ ਢੋਈ ਨਾ ਲਹਨਿ,
ਵਿਚਿ ਸੰਗਤਿ ਗੁਰਿ ਵੀਚਾਰੇ ॥
ਕੋਈ ਜਾਇ ਮਿਲੈ ਹੁਣਿ ਓਨਾ ਨੋ,
ਤਿਸੁ ਮਾਰੇ ਜਮੁ ਜੰਦਾਰੇ ॥
ਗੁਰਿ ਬਾਬੈ ਫਿਟਕੇ ਸੇ ਫਿਟੇ,
ਗੁਰਿ ਅੰਗਦਿ ਕੀਤੇ ਕੂੜਿਆਰੇ ॥
ਗੁਰਿ ਤੀਜੀ ਪੀੜੀ ਵੀਚਾਰਿਆ,
ਕਿਆ ਹਥਿ ਏਨਾ ਵੇਚਾਰੇ ॥
ਗੁਰੁ ਚਉਥੀ ਪੀੜੀ ਟਿਕਿਆ,
ਤਿਨਿ ਨਿੰਦਕ ਦੁਸਟ ਸਭਿ ਤਾਰੇ ॥



*(ਸਲੋਕ ੧, ਪਉੜੀ ੧੪, ਪੰਨਾ ੩੦੭)*

## 'ਰਾਮਕਲੀ ਸਦੁ' ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਅਰੰਭਕ ਪਦਾ

ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥
ਗੁਰ ਸਬਦਿ ਸਮਾਵਏ, ਅਵਰੁ ਨ ਜਾਣੈ ਕੋਇ ਜੀਉ ॥
ਅਵਰੋ ਨ ਜਾਣਹਿ,
ਸਬਦਿ ਗੁਰ ਕੈ, ਏਕੁ ਨਾਮੁ ਧਿਆਵਹੇ ॥
ਪਰਸਾਦਿ ਨਾਨਕ,
ਗੁਰੂ ਅੰਗਦ, ਪਰਮ ਪਦਵੀ ਪਾਵਹੇ ॥੧॥

*(ਪੰਨਾ ੯੨੩)*







## 'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂੰਮਿ ਆਖੀ' ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਪੰਜ ਪਉੜੀਆਂ

ਨਾਉ ਕਰਤਾ ਕਾਦਰੁ ਕਰੇ,
ਕਿਉ ਬੋਲੁ ਹੋਵੈ ਜੋਖੀਵਦੈ ॥
ਦੇ ਗੁਨਾ ਸਤਿ ਭੈਣ ਭਰਾਵ ਹੈ,
ਪਾਰੰਗਤਿ ਦਾਨੁ ਪੜੀਵਦੈ ॥
ਨਾਨਕਿ ਰਾਜੁ ਚਲਾਇਆ,
ਸਚੁ ਕੋਟੁ ਸਤਾਣੀ ਨੀਵ ਦੈ ॥
ਲਹਣੇ ਧਰਿਓਨੁ ਛਤੁ ਸਿਰਿ,
ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥
ਮਤਿ, ਗੁਰ ਆਤਮ ਦੇਵ ਦੀ,
ਖੜਗਿ ਜੋਰਿ ਪਰਾਕੁਇ ਜੀਅ ਦੈ ॥
ਗੁਰਿ, ਚੇਲੇ ਰਹਰਾਸਿ ਕੀਈ,
ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥੧॥ *(ਪੰਨਾ ੯੬੬)*

ਲਹਣੇ ਦੀ ਫੇਰਾਈਐ,
ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ,
ਸਹਿ ਕਾਇਆ ਫੇਰਿ ਪਲਟੀਐ ॥
ਝੁਲੈ ਸੁ ਛਤੁ ਨਿਰੰਜਨੀ,
ਮਲਿ ਤਖਤੁ ਬੈਠਾ ਗੁਰ ਹਟੀਐ ॥
ਕਰਹਿ ਜਿ ਗੁਰ ਫੁਰਮਾਇਆ,
ਸਿਲ ਜੋਗੁ ਅਲੂਣੀ ਚਟੀਐ ॥
ਲੰਗਰੁ ਚਲੈ ਗੁਰ-ਸਬਦਿ ਹਰਿ,
ਤੋਟਿ ਨ ਆਵੀ, ਖਟੀਐ ॥
ਖਰਚੇ ਦਿਤਿ ਖਸੰਮ ਦੀ,
ਆਪ ਖਹਦੀ ਖੈਰਿ ਦਬਟੀਐ ॥
ਹੋਵੈ ਸਿਫਤਿ ਖਸੰਮ ਦੀ,
ਨੂਰੁ ਅਰਸਹੁ ਕੁਰਸਹੁ ਝਟੀਐ ॥









ਤੁਧੁ ਡਿਠੇ ਸਚੇ ਪਾਤਿਸਾਹ,
ਮਲੁ ਜਨਮ ਜਨਮ ਦੀ ਕਟੀਐ ॥
ਸਚੁ ਜਿ ਗੁਰਿ ਫੁਰਮਾਇਆ,
ਕਿਉ ਏਦੂ ਬੋਲਹੁ ਹਟੀਐ ॥
ਪੁਤ੍ਰੀ ਕਉਲੁ ਨ ਪਾਲਿਓ,
ਕਰਿ ਪੀਰਹੁ ਕੰਨ੍ ਮੁਰਟੀਐ ॥
ਦਿਲਿ ਖੋਟੈ ਆਕੀ ਫਿਰਨ੍ਹਿ,
ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ ॥
ਜਿਨਿ ਆਖੀ ਸੋਈ ਕਰੇ,
ਜਿਨਿ ਕੀਤੀ ਤਿਨੈ ਥਟੀਐ ॥
ਕਉਣੁ ਹਾਰੇ, ਕਿਨਿ ਉਵਟੀਐ ॥੨॥ (ਪੰਨਾ ੯੬੭)

ਜਿਨਿ ਕੀਤੀ ਸੋ ਮੰਨਣਾ, ਕੋ ਸਾਲੁ, ਜਿਵਾਹੇ ਸਾਲੀ ॥
ਧਰਮ ਰਾਇ ਹੈ ਦੇਵਤਾ, ਲੈ ਗਲਾ ਕਰੇ ਦਲਾਲੀ ॥
ਸਤਿਗੁਰੁ ਆਖੈ, ਸਚਾ ਕਰੇ, ਸਾ ਬਾਤ ਹੋਵੈ ਦਰਹਾਲੀ ॥
ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ-ਬਹਾਲੀ ॥
ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ-ਡਾਲੀ ॥
ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ ॥
ਦਰਿ ਦਰਵੇਸੁ ਖਸੰਮ ਦੈ, ਨਾਇ ਸਚੈ ਬਾਣੀ ਲਾਲੀ ॥
ਬਲਵੰਡ, ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ ॥
ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ ॥
ਗੁਰਸਿਖਾ ਕੇ ਮੁਖ ਉਜਲੇ, ਮਨਮੁਖ ਥੀਏ ਪਰਾਲੀ ॥
ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ ॥
ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ ॥੩॥ (ਪੰਨਾ ੯੬੭)



ਹੋਰਿਂਓ ਗੰਗ ਵਹਾਈਐ,
ਦੁਨਿਆਈ ਆਖੈ ਕਿ ਕਿਓਨੁ ॥
ਨਾਨਕ ਈਸਰਿ ਜਗਨਾਥਿ,
ਉਚਹਦੀ ਵੈਣੁ ਵਿਰਿਕਿਓਨੁ ॥
ਮਾਧਾਣਾ ਪਰਬਤੁ ਕਰਿ,
ਨੇਤ੍ਰਿ ਬਾਸਕੁ, ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ,







ਕੁਦਰਤਿ ਅਹਿ ਵੇਖਾਲੀਅਨੁ,
ਜਿਨਿ ਐਵਡ ਪਿਡ ਠਿਣਕਿਓਨੁ ॥
ਲਹਣੇ ਧਰਿਓਨੁ ਛਤ੍ਰੁ ਸਿਰਿ,
ਅਸਮਾਨਿ ਕਿਆੜਾ ਛਿਕਿਓਨੁ ॥
ਜੋਤਿ ਸਮਾਣੀ ਜੋਤਿ ਮਾਹਿ,
ਆਪੁ ਆਪੈ ਸੇਤੀ ਮਿਕਿਓਨੁ ॥
ਸਿਖਾਂ ਪੁਤ੍ਰਾਂ ਘੋਖਿ ਕੈ,
ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥ *(ਪੰਨਾ ੯੬੭)*



ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥
ਜਪੁ ਤਪੁ ਸੰਜਮੁ ਨਾਲਿ ਤੁਧੁ, ਹੋਰੁ ਮੁਚੁ ਗਰੂਰੁ ॥
ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥
ਵਰ੍ਹਿਐ ਦਰਗਹ ਗੁਰੂ ਕੀ, ਕੁਦਰਤੀ ਨੂਰੁ ॥
ਜਿਤੁ ਸੁ ਹਾਥ ਨ ਲਭਈ, ਤੂੰ ਓਹੁ ਠਰੂਰੁ ॥
ਨਉ ਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ ॥
ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ ॥
ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ ॥
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥੫॥ *(ਪੰਨਾ ੯੬੭)*

## 'ਸਵਈਏ ਮਹਲੇ ਪਹਿਲੇ ਕੇ ੧' ਵਿਚ ਗੁਰੂ ਅੰਗਦ ਦੇਵ ਜੀ ਦੇ ਸੰਬੰਧ ਵਿਚ ਆਈਆਂ ਤੁਕਾਂ

ਕਲਿਜੁਗਿ ਪ੍ਰਮਾਣੁ ਨਾਨਕ ਗੁਰੁ,
ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ,
ਆਦਿ ਪੁਰਖਿ ਫੁਰਮਾਇਓ ॥੭॥ *(ਪੰਨਾ ੧੩੯੦)*







ੴ ਸਤਿਗੁਰਪ੍ਰਸਾਦਿ ॥

ਸੋਈ ਪੁਰਖੁ ਧੰਨੁ ਕਰਤਾ,
ਕਾਰਣ ਕਰਤਾਰੁ ਕਰਣ ਸਮਰਥੋ ॥
ਸਤਿਗੁਰੂ ਧੰਨੁ ਨਾਨਕੁ,
ਮਸਤਕਿ ਤੁਮ ਧਰਿਓ ਜਿਨਿ ਹਥੋ ॥
ਤ ਧਰਿਓ ਮਸਤਕਿ ਹਥੁ ਸਹਜਿ, ਅਮਿਉ ਵੁਠਉ ਛਜਿ,
ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥
ਮਾਰਿਓ ਕੰਟਕੁ ਕਾਲੁ ਗਰਜਿ, ਧਾਵਤੁ ਲੀਓ ਬਰਜਿ,
ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥
ਜਗੁ ਜੀਤਉ ਗੁਰ ਦੁਆਰਿ, ਖੇਲਹਿ ਸਮਤ ਸਾਰਿ,
ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥
ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੧॥ *(ਪੰਨਾ ੧੩੯੧)*

ਜਾ ਕੀ ਦ੍ਰਿਸਟਿ ਅੰਮ੍ਰਿਤਧਾਰ, ਕਾਲੁਖ ਖਨਿ ਉਤਾਰ,
ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥
ਓਇ ਜੁ ਸੇਵਹਿ ਸਬਦੁ ਸਾਰੁ, ਗਾਖੜੀ ਬਿਖਮ ਕਾਰ,
ਤੇ ਨਰ ਭਵ ਉਤਾਰਿ, ਕੀਏ ਨਿਰਭਾਰ ॥
ਸਤਸੰਗਤਿ ਸਹਜ ਸਾਰਿ, ਜਾਗੀਲੇ ਗੁਰ ਬੀਚਾਰਿ,
ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥
ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥੨॥ *(ਪੰਨਾ ੧੩੯੧)*
ਤੈ ਤਉ ਦ੍ਰਿੜਿਓ ਨਾਮੁ ਅਪਾਰੁ, ਬਿਮਲ ਜਾਸੁ ਬਿਥਾਰੁ,
ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥
ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ,
ਰਹਹਿ ਜਗਤ੍ਰ ਜਲ ਪਦਮ ਬੀਚਾਰ ॥
ਕਲਿਪਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ,
ਆਤਮਾ ਤ੍ਰਿਬਿਧਿ, ਤੇਰੈ ਏਕ ਲਿਵ ਤਾਰ ॥
ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੩॥ *(ਪੰਨਾ ੧੩੯੧)*









ਤੈ ਤਾ ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ,
ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥
ਹਰਿ ਹਰਿ ਦਰਸ ਸਮਾਨ, ਆਤਮਾਵੰਤ ਗਿਆਨ,
ਜਾਣੀਅ ਅਕਲ ਗਤਿ ਗੁਰ ਪਰਵਾਨ ॥
ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ ਸੁਥਾਨ,
ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥
ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੪॥ *(ਪੰਨਾ ੧੩੯੧)*
ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ॥
ਸਬਦ ਸੂਰ ਬਲਵੰਤ, ਕਾਮ ਅਰੁ ਕ੍ਰੋਧ ਬਿਨਾਸਨ ॥
ਲੋਭ ਮੋਹ ਵਸਿ ਕਰਣ, ਸਰਣ ਜਾਚਿਕ ਪ੍ਰਤਿਪਾਲਣ ॥
ਆਤਮ ਰਤ ਸੰਗ੍ਰਹਣ, ਕਹਣ ਅੰਮ੍ਰਿਤ ਕਲ ਢਾਲਣ ॥
ਸਤਿ ਗੁਰੂ ਕਲ ਸਤਿ ਗੁਰ ਤਿਲਕੁ,
ਸਤਿ ਲਾਗੈ ਸੋ ਪੈ ਤਰੈ ॥
ਗੁਰੁ ਜਗਤ ਫਿਰਣਸੀਹ ਅੰਗਰਉ,
ਰਾਜੁ ਜੋਗੁ ਲਹਣਾ ਕਰੈ ॥੫॥ *(ਪੰਨਾ ੧੩੯੧)*

ਸਦਾ ਅਕਲ ਲਿਵ ਰਹੈ, ਕਰਨ ਸਿਉ ਇਛਾ ਚਾਰਹ ॥
ਦ੍ਰੁਮ ਸਪੂਰ ਜਿਉ ਨਿਵੈ, ਖਵੈ ਕਸੁ ਬਿਮਲ ਬੀਚਾਰਹ ॥
ਇਹੈ ਤਤੁ ਜਾਣਿਓ, ਸਰਬ ਗਤਿ ਅਲਖੁ ਬਿਡਾਣੀ ॥
ਸਹਜ ਭਾਇ ਸੰਚਿਓ, ਕਿਰਣਿ ਅੰਮ੍ਰਿਤ ਕਲ ਬਾਣੀ ॥
ਗੁਰ ਗਮਿ ਪ੍ਰਮਾਣੁ ਤੈ ਪਾਇਓ,
ਸਤੁ ਸੰਤੋਖੁ ਗ੍ਰਾਹਜਿ ਲਯੌ ॥
ਹਰਿ ਪਰਸਿਓ ਕਲੁ ਸਮੁਲਵੈ,
ਜਨ ਦਰਸਨੁ ਲਹਣੇ ਭਯੌ ॥੬॥ *(ਪੰਨਾ ੧੩੯੨)*









ਮਨਿ ਬਿਸਾਸੁ ਪਾਇਓ, ਗਹਰਿ ਗਹੁ ਹਦਰਥਿ ਦੀਓ ॥
ਗਰਲ ਨਾਸੁ ਤਨਿ ਨਠਯੋ, ਅਮਿਉ ਅੰਤਰਗਤਿ ਪੀਓ ॥
ਰਿਦਿ ਬਿਗਾਸੁ ਜਾਗਿਓ, ਅਲਖਿ ਕਲ ਧਰੀ ਜੁਗੰਤਰਿ ॥
ਸਤਿਗੁਰੁ ਸਹਜ ਸਮਾਧਿ, ਰਵਿਓ ਸਾਮਾਨਿ ਨਿਰੰਤਰਿ ॥
ਉਦਾਰਉ ਚਿਤ ਦਾਰਿਦ ਹਰਨ, ਪਿਖੰਤਿਹ ਕਲਮਲ ਤ੍ਰਸਨ ॥
ਸਦ ਰੰਗਿ ਸਹਜਿ ਕਲੁ ਉਚਰੈ,
ਜਸੁ ਜੰਪਉ ਲਹਣੇ ਰਸਨ ॥੭॥ *(ਪੰਨਾ ੧੩੯੨)*

ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ,
ਸਦਾ ਨਾਮ ਨੀਸਾਣੁ ਸੋਹੈ ॥
ਰੰਗਿ ਰਤੌ ਨਾਮ ਸਿਉ, ਕਲ ਨਾਮੁ ਸੁਰਿ ਨਰਹ ਬੋਹੈ ॥
ਨਾਮ ਪਰਸੁ ਜਿਨਿ ਪਾਇਓ, ਸਤੁ ਪ੍ਰਗਟਿਓ ਰਵਿ ਲੋਇ ॥
ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥੮॥ *(ਪੰਨਾ ੧੩੯੨*

ਸਚੁ ਤੀਰਥੁ, ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ,
ਸਦਾ ਸਚੁ ਭਾਖੰਤੁ ਸੋਹੈ ॥
ਸਚੁ ਪਾਇਓ ਗੁਰ ਸਬਦਿ, ਸਚੁ ਨਾਮੁ ਸੰਗਤੀ ਬੋਹੈ ॥
ਜਿਸੁ ਸਚੁ ਸੰਜਮੁ, ਵਰਤੁ ਸਚੁ, ਕਬਿ ਜਨ ਕਲ ਵਖਾਣੁ ॥
ਦਰਸਨਿ ਪਰਸਿਐ ਗੁਰੂ ਕੈ, ਸਚੁ ਜਨਮੁ ਪਰਵਾਣੁ ॥੯॥ *(ਪੰਨਾ ੧੩੯੨)*

ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ ॥
ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ ॥
ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥
ਗੁਰੁ ਨਵਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥
ਸੁ ਕਹੁ ਟਲ, ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ,
ਜਨਮ ਮਰਣ ਦੁਖੁ ਜਾਇ ॥੧੦॥ *(ਪੰਨਾ ੧੩੯੨)*









## 'ਸਵਈਏ ਮਹਲੇ ਤੀਜੇ ਕੇ ੩' ਵਿੱਚੋਂ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਤੁਕਾਂ

ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥
ਤਾ ਤੇ ਅੰਗਦੁ ਲਹਣਾ ਪ੍ਰਗਟਿ,
ਤਾਸੁ ਚਰਣਹ ਲਿਵ ਰਹਿਅਉ ॥...੧॥੧੫॥ *(ਪੰਨਾ ੧੩੯੫)*

## 'ਸਵਈਏ ਮਹਲੇ ਚਉਥੇ ਕੇ ੪' ਵਿੱਚੋਂ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਤੁਕਾਂ

ਨਾਨਕ ਪ੍ਰਸਾਦਿ, ਅੰਗਦ ਸੁਮਤਿ,
ਗੁਰਿ ਅਮਰਿ ਅਮਰੁ ਵਰਤਾਇਓ ॥
ਗੁਰ ਰਾਮਦਾਸ, ਕਲ੍ਯ੍ਯੁਚਰੈ,
ਤੈਂ ਅਟਲ ਅਮਰ ਪਦੁ ਪਾਇਓ ॥੫॥ *(ਪੰਨਾ ੧੩੯੭)*

ਗੁਰੁ ਨਾਨਕੁ, ਅੰਗਦੁ, ਅਮਰੁ, ਭਗਤ,
ਹਰਿ ਸੰਗਿ ਸਮਾਣੇ ॥...੧੨॥ *(ਪੰਨਾ ੧੩੯੮)*

ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ,
ਤਾਰਨਿ ਮਨੁਖ੍ਯ੍ਯ ਜਨ ਕੀਅਉ ਪ੍ਰਗਾਸ ॥
ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ,
ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ ॥...੪॥

ਗੁਰੁ ਨਾਨਕੁ, ਨਿਕਟਿ ਬਸੈ ਬਨਵਾਰੀ ॥
ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥
ਲਹਣੈ ਪੰਥੁ ਧਰਮ ਕਾ ਕੀਆ ॥
ਅਮਰਦਾਸ ਭਲੇ ਕਉ ਦੀਆ ॥...੧॥ *(ਪੰਨਾ ੧੪੦੧)*







ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ,
ਤਨੁ, ਮਨੁ, ਧਨੁ, ਗੋਬਿੰਦ ਦੀਅਉ ॥
ਅੰਗਦਿ ਅਨੰਤ ਮੂਰਤਿ ਨਿਜ ਧਾਰੀ,
ਅਗਮ ਗ੍ਯ਼ਾਨਿ ਰਸਿ ਰਸ੍ਯ਼ਉ ਹੀਅਉ ॥...੨॥ (ਪੰਨਾ ੧੪੦੫)

ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ,
ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥
ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ,
ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥...੧॥ (ਪੰਨਾ ੧੪੦੬)
ਨਾਨਕਿ ਨਾਮੁ ਨਿਰੰਜਨ ਜਾਨ੍ਯ਼ਉ,
ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ,
ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥...੩॥ (ਪੰਨਾ ੧੪੦੬)

## 'ਸਵਈਏ ਮਹਲੇ ਪੰਜਵੇ ਕੇ ੫' ਵਿਚ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਤੁਕਾਂ

ਗੁਰ ਨਾਨਕ ਅੰਗਦ ਅਮਰ ਲਾਗਿ,
ਉਤਮ ਪਦੁ ਪਾਯਉ ॥...੧॥ (ਪੰਨਾ ੧੪੦੭)

ਗੁਰਿ ਨਾਨਕਿ ਅੰਗਦੁ ਵਰ੍ਯ਼ਉ,
ਗੁਰਿ ਅੰਗਦਿ ਅਮਰ ਨਿਧਾਨੁ ॥...੪॥ (ਪੰਨਾ ੧੪੦੭)



ਨਾਨਕ ਆਦਿ, ਅੰਗਦ, ਅਮਰ,
ਸਤਿਗੁਰ ਸਬਦਿ ਸਮਾਇਅਉ ॥...੫॥ (ਪੰਨਾ ੧੪੦੭)







ਜੋਤਿ ਰੂਪਿ ਹਰਿ ਆਪਿ,
ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ,
ਤਤ ਸਿਉ ਤਤੁ ਮਿਲਾਯਉ ॥...੧॥ (ਪੰਨਾ ੧੪੦੮)

ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥...੧॥ (ਪੰਨਾ ੧੪੦੮)

ਮਿਲਿ ਨਾਨਕ ਅੰਗਦ ਅਮਰ ਗੁਰ,
ਗੁਰੁ ਰਾਮਦਾਸੁ ਹਰਿ ਪਹਿ ਗਯਉ ॥
ਹਰਿਬੰਸ ਜਗਤਿ ਜਸੁ ਸੰਚਰ੍ਉ,
ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥...੧॥ (ਪੰਨਾ ੧੪੦੯)









## ‘ਬਚਿਤ੍ਰ ਨਾਟਕ’ ਦੇ ਸਪਤਮੰ ਅਧਿਆਇ (ਕਬਿ ਜਨਮ ਬਰਨਨੰ) ਵਿੱਚੋਂ ਮ: ੨ ਨਾਲ ਸੰਬੰਧਿਤ ਤੁਕਾਂ

ਚੌਪਈ
ਨਾਨਕ ਅੰਗਦ ਕੋ ਬਪੁ ਧਰਾ ॥
ਧਰਮ ਪ੍ਰਚੁਰ ਇਹ ਜਗ ਮੋ ਕਰਾ ॥...੭॥

ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥
ਅਮਰਦਾਸ ਅੰਗਦ ਪਹਿਚਾਨਾ ॥...੯॥

## ‘ਵਾਰ ਸ੍ਰੀ ਭਗਉਤੀ ਜੀ ਕੀ’ ਦੀ ਆਰੰਭਕ ਪਉੜੀ ਵਿੱਚੋਂ ਆਰੰਭ ਦੀਆਂ ਦੋ ਤੁਕਾਂ

ਪ੍ਰਿਥਮ ਭਗੌਤੀ ਸਿਮਰਿ ਕੈ,
ਗੁਰ ਨਾਨਕ ਲਈਂ ਧਿਆਇ ॥
ਫਿਰ ਅੰਗਦ ਗੁਰ ਤੇ ਅਮਰਦਾਸੁ,
ਰਾਮਦਾਸੈ ਹੋਈਂ ਸਹਾਇ ॥







# ਭਾਈ ਗੁਰਦਾਸ ਜੀ ਦੀ ਰਚਨਾ 'ਚ
# ਗੁਰੂ ਅੰਗਦ ਦੇਵ ਜੀ
# ਬਾਰੇ ਆਏ ਹਵਾਲੇ



## ਭਾਈ ਗੁਰਦਾਸ ਜੀ ਦੀ ਰਚਨਾ 'ਚ ਗੁਰੂ ਅੰਗਦ ਦੇਵ ਜੀ ਬਾਰੇ ਆਏ ਹਵਾਲੇ

ਉਲਟੀ ਗੰਗ ਵਹਾਈਓਨਿ,
ਗੁਰ ਅੰਗਦੁ ਸਿਰਿ ਉਪਰਿ ਧਾਰਾ। *(ਵਾਰ ੧, ਪਉੜੀ ੩੮, ਤੁਕ ੩)*

ਥਾਪਿਆ ਲਹਿਣਾ ਜੀਂਵਦੇ,
ਗੁਰਿਆਈ ਸਿਰਿ ਛਤ੍ਰ ਫਿਰਾਇਆ। *(ਵਾਰ ੧, ਪਉੜੀ ੪੫, ਤੁਕ ੫)*

ਜੋਤੀ ਜੋਤਿ ਮਿਲਾਇ ਕੈ,
ਸਤਿਗੁਰ ਨਾਨਕਿ ਰੂਪੁ ਵਟਾਇਆ। *(ਵਾਰ ੧, ਪਉੜੀ ੪੫, ਤੁਕ ੬)*

ਸੋ ਟਿਕਾ ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ।
ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।
ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ।
ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ।
ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ। *(ਵਾਰ ੧, ਪਉੜੀ ੪੬)*

ਸਤਿਗੁਰ ਨਾਨਕ ਦੇਉ, ਗੁਰਾ ਗੁਰੁ ਹੋਇਆ।
ਅੰਗਦੁ ਅਲਖੁ ਅਭੇਉ, ਸਹਜਿ ਸਮੋਇਆ। *(ਵਾਰ ੩, ਪਉੜੀ ੧੨, ਤੁਕ ੧-੨)*

ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ।
ਗੁਰ ਅੰਗਦੁ ਗੁਰ ਅੰਗ ਤੇ ਸਚ ਸਬਦ ਸਮੇਉ। *(ਵਾਰ ੧੩, ਪਉੜੀ ੨੫, ਤੁਕ ੧-੨)*

ਸਤਿਗੁਰ ਨਾਨਕ ਦੇਉ ਆਪੁ ਉਪਾਇਆ।
ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ। *(ਵਾਰ ੨੦, ਪਉੜੀ ੧, ਤੁਕ ੧-੨)*









ਅੰਗਹੁ ਅੰਗੁ ਉਪਾਇਓਨੁ,
ਗੰਗਹੁ ਜਾਣੁ ਤਰੰਗੁ ਉਠਾਇਆ।
ਗਹਿਰ ਗੰਭੀਰੁ ਗਹੀਰੁ ਗੁਣੁ,
ਗੁਰਮੁਖਿ ਗੁਰੁ ਗੋਬਿੰਦੁ ਸਦਾਇਆ।
ਦੁਖ ਸੁਖ ਦਾਤਾ ਦੇਣਿਹਾਰੁ,
ਦੁਖ ਸੁਖ ਸਮਸਰਿ ਲੇਪੁ ਨ ਲਾਇਆ।
ਗੁਰ ਚੇਲਾ ਚੇਲਾ ਗੁਰੂ,
ਗੁਰੁ ਚੇਲੇ ਪਰਚਾ ਪਰਚਾਇਆ।
ਬਿਰਖਹੁ ਫਲੁ ਫਲ ਤੇ ਬਿਰਖੁ,
ਪਿਉ ਪੁਤਹੁ ਪੁਤੁ ਪਿਉ ਪਤੀਆਇਆ।
ਪਾਰਬ੍ਰਹਮੁ ਪੂਰਨੁ ਬ੍ਰਹਮੁ,
ਸਬਦੁ ਸੁਰਤਿ ਲਿਵ ਅਲਖ ਲਖਾਇਆ।
ਬਾਬਾਣੇ ਗੁਰ ਅੰਗਦੁ ਆਇਆ।੫। *(ਵਾਰ ੨੪, ਪਉੜੀ ੫)*

ਪਾਰਸੁ ਹੋਆ ਪਾਰਸਹੁ,
ਸਤਿਗੁਰ ਪਰਚੇ ਸਤਿਗੁਰੁ ਕਹਣਾ।
ਚੰਦਨੁ ਹੋਇਆ ਚੰਦਨਹੁ,
ਗੁਰ ਉਪਦੇਸ ਰਹਤ ਵਿਚਿ ਰਹਣਾ।
ਜੋਤਿ ਸਮਾਣੀ ਜੋਤਿ ਵਿਚਿ,
ਗੁਰਮਤਿ ਸੁਖੁ ਦੁਰਮਤਿ ਦੁਖ ਦਹਣਾ।
ਅਚਰਜ ਨੋ ਅਚਰਜੁ ਮਿਲੈ,
ਵਿਸਮਾਦੈ ਵਿਸਮਾਦੁ ਸਮਹਣਾ।
ਅਪਿਉ ਪੀਅਣ ਨਿਝਰੁ ਝਰਣੁ,
ਅਜਰੁ ਜਰਣੁ ਅਸਹੀਅਣੁ ਸਹਣਾ।
ਸਚੁ ਸਮਾਣਾ ਸਚੁ ਵਿਚਿ,
ਗਾਡੀ ਰਾਹੁ ਸਾਧਸੰਗਿ ਵਹਣਾ।
ਬਾਬਾਣੈ ਘਰਿ ਚਾਨਣੁ ਲਹਣਾ।੬। *(ਵਾਰ ੨੪, ਪਉੜੀ ੬)*









ਸਬਦੈ ਸਬਦੁ ਮਿਲਾਇਆ,
ਗੁਰਮੁਖਿ ਅਘੜੁ ਘੜਾਏ ਗਹਣਾ।
ਭਾਇ ਭਗਤਿ ਭੈ ਚਲਣਾ,
ਆਪੁ ਗਣਾਇ ਨ ਖਲਹਲੁ ਖਹਣਾ।
ਦੀਨ ਦੁਨੀ ਦੀ ਸਾਹਿਬੀ,
ਗੁਰਮੁਖਿ ਗੌਸ ਨਸੀਨੀ ਬਹਣਾ।
ਕਾਰਣ ਕਰਣ ਸਮਰਥ ਹੈ,
ਹੋਇ ਅਛਲੁ ਛਲ ਅੰਦਰਿ ਛਹਣਾ।
ਸਤੁ ਸੰਤੋਖੁ ਦਇਆ ਧਰਮ,
ਅਰਥ ਵੀਚਾਰਿ ਸਹਜਿ ਘਰਿ ਘਹਣਾ।
ਕਾਮ ਕ੍ਰੋਧੁ ਵਿਰੋਧੁ ਛਡਿ,
ਲੋਭ ਮੋਹੁ ਅਹੰਕਾਰਹੁ ਤਹਣਾ।
ਪੁਤੁ ਸਪੁਤੁ ਬਬਾਣੇ ਲਹਣਾ ॥੭॥ *(ਵਾਰ ੨੪, ਪਉੜੀ ੭)*

ਗੁਰੁ ਅੰਗਦੁ ਗੁਰੁ ਅੰਗੁ ਤੇ,
ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।
ਜੋਤੀ ਜੋਤਿ ਜਗਾਈਅਨੁ,
ਦੀਵੇ ਤੇ ਜਿਉ ਦੀਵਾ ਬਲਿਆ।
ਹੀਰੈ ਹੀਰਾ ਬੇਧਿਆ,
ਛਲੁ ਕਰਿ ਅਛੁਲੀ ਅਛਲੁ ਛਲਿਆ।
ਕੋਈ ਬੁਝਿ ਨ ਹੰਘਈ,
ਪਾਣੀ ਅੰਦਰਿ ਪਾਣੀ ਰਲਿਆ।
ਸਚਾ ਸਚੁ ਸੁਹਾਵੜਾ,
ਸਚੁ ਅੰਦਰਿ ਸਚੁ ਸਚਹੁ ਢਲਿਆ।
ਨਿਹਚਲੁ ਸਚਾ ਤਖਤੁ ਹੈ,
ਅਬਿਚਲ ਰਾਜ ਨ ਹਲੈ ਹਲਿਆ।
ਸਚ ਸਬਦੁ ਗੁਰਿ ਸਉਪਿਆ,
ਸਚ ਟਕਸਾਲਹੁ ਸਿਕਾ ਚਲਿਆ।
ਸਿਧ ਨਾਥ ਅਵਤਾਰ ਸਭ,
ਹਥ ਜੋੜਿ ਕੈ ਹੋਏ ਖਲਿਆ।
ਸਚਾ ਹੁਕਮੁ, ਸੁ ਅਟਲੁ ਨ ਟਲਿਆ ॥੮॥ *(ਵਾਰ ੨੪, ਪਉੜੀ ੮)*









ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।
ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ। *(ਵਾਰ ੨੪, ਪਉੜੀ ੨੫, ਤੁਕ ੧-੨)*

ਬਾਬਾਣੀ ਪੀੜੀ ਚਲੀ,
ਗੁਰ ਚੇਲੇ ਪਰਚਾ ਪਰਚਾਇਆ।
ਗੁਰੁ ਅੰਗਦੁ ਗੁਰੁ ਅੰਗੁ ਤੇ,
ਗੁਰੁ ਚੇਲਾ ਚੇਲਾ ਗੁਰੁ ਭਾਇਆ। *(ਵਾਰ ੨੬, ਪਉੜੀ ੩੪, ਤੁਕ ੧-੨)*

ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ।
ਗੁਰੁ ਅੰਗਦੁ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ। *(ਵਾਰ ੩੮, ਪਉੜੀ ੨੦, ਤੁਕ ੧-੨)*

ਸਤਿਗੁਰੁ ਨਾਨਕ ਦੇਉ ਹੈ,
ਗੁਰੁ ਅੰਗਦੁ ਅੰਗਹੁੰ ਉਪਜਾਇਆ।
ਅੰਗਦ ਤੇ ਗੁਰੁ ਅਮਰਪਦ,
ਅੰਮ੍ਰਿਤ ਰਾਮ ਨਾਮੁ ਗੁਰੁ ਭਾਇਆ। *(ਵਾਰ ੩੯, ਪਉੜੀ ੨, ਤੁਕ ੭-੮)*

## 'ਕਬਿੱਤ ਸਵੱਯੇ' ਵਿਚ ਸੋਰਠਾ ਨੰ: ੯॥੩॥ ਅੰਦਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ

ਸੋਰਠਾ॥
ਜਗਮਗ ਜੋਤਿ ਸਰੂਪ, ਪਰਮ ਜੋਤਿ ਮਿਲਿ ਜੋਤਿ ਮਹਿ॥
ਅਦਭੁਤ ਅਤਿਹਿ ਅਨੂਪ, ਪਰਮ ਤਤ ਤਤਹਿ ਮਿਲਿਓ॥੭॥
ਦੋਹਰਾ
ਪਰਮ ਜੋਤਿ ਮਿਲਿ ਜੋਤਿ ਮਹਿ, ਜਗਮਗ ਜੋਤਿ ਸਰੂਪ॥
ਪਰਮ ਤਤ ਤਤਹਿ ਮਿਲਿਓ, ਅਦਭੁਤ ਅਤਿਹਿ ਅਨੂਪ॥੮॥



ਛੰਤ
ਅਦਭੁਤ ਅਤਿਹਿ ਅਨੂਪ, ਰੂਪ ਪਾਰਸ ਕੈ ਪਾਰਸ॥
ਗੁਰ ਅੰਗਦ ਮਿਲਿ ਅੰਗ ਸੰਗ, ਮਿਲਿ ਸੰਗ ਉਧਾਰਸ॥
ਅਕਲ ਕਲਾ ਭਰਪੂਰ, ਸੂਤ੍ਰ ਗਤਿ ਓਤ ਪੋਤ ਮਹਿ॥
ਜਗਮਗ ਜੋਤਿ ਸਰੂਪ ਜੋਤਿ, ਮਿਲਿ ਜੋਤਿ ਜੋਤਿ ਮਹਿ॥੯॥੩॥





